ਸੰਸਾਰ ਦੇ ਮਹਾਨ ਗ੍ਰੰਥ ਸੀਰੀਜ਼

# ਗੁਰੂ ਗ੍ਰੰਥ ਸਾਹਿਬ

ਲੇਖਕ
ਡਾ: ਤਾਰਨ ਸਿੰਘ

ਭਾਸ਼ਾ ਵਿਭਾਗ, ਪੰਜਾਬ

GURU GARANTH SAHIB (in Punjabi)

*by*

**Dr. Taran Singh**

ਪ੍ਰਕਾਸ਼ਕ :

ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ

*1979*

ਪਹਿਲੀ ਵਾਰ—1500 ਕਾਪੀਆਂ

**ਮੁੱਲ : 1-60**

**ਛਾਪਕ :** ਭੰਬੜੀ ਪ੍ਰਿੰਟਿੰਗ ਪ੍ਰੈਸ, ਮਿਠਾ ਬਜ਼ਾਰ, ਜਲੰਧਰ।

**ਰਾਹੀਂ :** ਕੰਟਰੋਲਰ ਛਪਾਈ ਤੇ ਲਿਖਣ ਸਮੱਗਰੀ ਵਿਭਾਗ ਪੰਜਾਬ।

# ਦੋ ਸ਼ਬਦ

ਸੰਸਾਰ ਵਿਚ ਹਰ ਵਿਅਕਤੀ ਨੂੰ ਆਪਣੀ ਇੱਛਾ ਅਨੁਸਾਰ ਸੇਧ ਪ੍ਰਾਪਤ ਕਰਨ ਲਈ ਕਿਸੇ ਰਹਿਬਰ ਦੀ ਲੋੜ ਹੁੰਦੀ ਹੈ। ਇਹ ਜ਼ਰੂਰੀ ਨਹੀਂ ਕਿ ਸਾਡਾ ਰਹਿਬਰ ਕੋਈ ਦੇਹਧਾਰੀ ਹੀ ਹੋਵੇ। ਸਾਡੇ ਮਹਾਨ ਗ੍ਰੰਥ ਵੀ ਸਾਨੂੰ ਰਾਹ ਵਿਖਾਉਣ ਵਾਲੇ ਹੋ ਸਕਦੇ ਹਨ। ਅਸੀਂ ਆਪਣੇ ਧਾਰਮਿਕ ਗ੍ਰੰਥਾਂ ਤੋਂ ਸੁਚੱਜਾ ਜੀਵਨ ਬਿਤਾਉਣ, ਸੰਸਾਰ ਦੇ ਹਰ ਮਨੁੱਖ ਨੂੰ ਆਪਣੇ ਵਰਗਾ ਪ੍ਰਾਣੀ ਸਮਝ ਕੇ ਉਸਦੇ ਭਲੇ ਲਈ ਸੋਚਣ ਤੇ ਮਾਤਭੂਮੀ ਦੀ ਰੱਖਿਆ ਲਈ ਆਪਣਾ ਆਪਾ ਵਾਰਨ ਜਿਹੇ ਮਹਾਨ ਗੁਣ ਗ੍ਰਹਿਣ ਕਰਦੇ ਹਾਂ। ਇਨ੍ਹਾਂ ਧਾਰਮਿਕ ਗ੍ਰੰਥਾਂ ਦੇ ਚਿੰਤਨ ਤੋਂ ਸਾਡੇ ਵਿਚ ਆਤਮ-ਵਿਸ਼ਵਾਸ ਪੈਦਾ ਹੁੰਦਾ ਹੈ। ਭਾਰਤ ਜਨ-ਸੰਖਿਆ ਦੇ ਪਖੋਂ ਸੰਸਾਰ ਦਾ ਦੂਜਾ ਵੱਡਾ ਦੇਸ਼ ਹੈ ਅਤੇ ਇਸ ਵਿਚ ਵੱਖ-ਵੱਖ ਧਰਮਾਂ ਦੇ ਲੋਕ ਆਬਾਦ ਹਨ। ਇਹ ਵੱਖ-ਵੱਖ ਧਰਮਾਂ ਦੇ ਲੋਕ ਵੱਖ-ਵੱਖ ਧਾਰਮਿਕ ਗ੍ਰੰਥਾਂ ਦੇ ਉਪਾਸ਼ਕ ਹਨ। ਹਿੰਦੂ ਵੇਦ, ਰਾਮਾਇਣ, ਭਗਵਤਗੀਤਾ ਜਿਹੇ ਗ੍ਰੰਥਾਂ ਦਾ ਸਤਿਕਾਰ ਕਰਦੇ ਹਨ। ਮੁਸਲਮਾਨ ਕੁਰਾਨ ਸ਼ਰੀਫ਼ ਨੂੰ ਰੱਬੀ ਬਾਣੀ ਸਮਝਦੇ ਹਨ ਅਤੇ ਈਸਾਈ ਬਾਈਬਲ ਨੂੰ ਹੀ ਆਪਣੇ ਜੀਵਨ ਦਾ ਧੁਰਾ ਸਮਝਦੇ ਹਨ। ਇਸੇ ਪ੍ਰਕਾਰ ਸਿਖ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਗੁਰੂ ਮੰਨ ਕੇ ਇਸ ਤੋਂ ਅਗਵਾਈ ਪ੍ਰਾਪਤ ਕਰਦੇ ਹਨ।

ਭਾਸ਼ਾ ਵਿਭਾਗ, ਪੰਜਾਬ ਨੇ "ਸੰਸਾਰ ਦੇ ਮਹਾਨ ਗ੍ਰੰਥ" ਸੀਰੀਜ਼ ਅਧੀਨ ਵੱਖ-ਵੱਖ ਧਰਮਾਂ ਦੇ ਗ੍ਰੰਥਾਂ ਬਾਰੇ ਸੰਖੇਪ ਪਰੰਤੂ ਅਰਥਪੂਰਨ ਤੇ ਸੰਪੂਰਣ ਜਾਣਕਾਰੀ ਦੇਣ ਲਈ ਪੁਸਤਕਾਂ ਪ੍ਰਕਾਸ਼ਤ ਕਰਨ ਦੀ ਸਕੀਮ ਬਣਾਈ ਹੈ। ਹੱਥਲੀ ਪੁਸਤਕ 'ਗੁਰੂ ਗ੍ਰੰਥ ਸਾਹਿਬ' ਰਾਹੀਂ ਇਸ ਮਹਾਨ ਗ੍ਰੰਥ ਦੀ ਮਹਾਨਤਾ ਬਾਰੇ ਬੱਚਿਆਂ ਨੂੰ ਸਰਲ ਭਾਸ਼ਾ ਵਿਚ ਜਾਣਕਾਰੀ ਦੇਣ ਦਾ ਯਤਨ ਕੀਤਾ ਗਿਆ ਹੈ। ਆਸ ਹੈ ਕਿ ਇਸ ਪੁਸਤਕ ਦਾ ਅਧਿਐਨ ਬੱਚਿਆਂ ਦੇ ਮਾਨਸਿਕ ਤੇ ਧਾਰਮਿਕ ਵਿਕਾਸ ਵਿਚ ਸਹਾਈ ਹੋਵੇਗਾ ਅਤੇ ਪਾਠਕ ਸਾਡੇ ਇਸ ਉਪਰਾਲੇ ਦਾ ਨਿੱਘਾ ਸੁਆਗਤ ਕਰਨਗੇ।

ਪਟਿਆਲਾ
1979

ਰਜਨੀਸ਼ ਕੁਮਾਰ
ਡਾਇਰੈਕਟਰ
ਭਾਸ਼ਾ ਵਿਭਾਗ ਪੰਜਾਬ।

# ਵਿਸ਼ਾ ਸੂਚੀ

# 1

## ਜਾਣ ਪਛਾਣ

### ਬਾਲ

ਇਹ ਗੱਲ ਸੰਨ 1601 ਈਸਵੀ ਦੀ ਹੈ । ਹੁਣ ਇਸ ਨਗਰ ਨੂੰ ਅੰਮ੍ਰਿਤਸਰ ਕਹਿੰਦੇ ਹਨ । ਉਦੋਂ ਇਸ ਦਾ ਨਾਂ ਚੱਕ ਰਾਮਦਾਸ ਸੀ । ਇਹ ਨਾਂ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਂ ਤੇ ਸੀ । ਗੁਰੂ ਰਾਮ ਦਾਸ ਜੀ ਨੇ ਇਸ ਨਗਰ ਦੀ ਨੀਂਹ ਰੱਖੀ ਸੀ । ਉਦੋਂ ਹੁਣ ਵਾਲੇ ਰਾਮਸਰ ਦੇ ਸਰੋਵਰ ਦੀ ਥਾਂ ਇਕ ਸਾਧਾਰਣ ਛੱਪੜੀ ਹੋਣੀ ਹੈ । ਗੁਰੂ ਅਰਜਨ ਸਾਹਿਬ ਨੇ ਉਸ ਛੱਪੜੀ ਜਾਂ ਟੋਭੇ ਨੂੰ ਠੀਕ ਕਰਾ ਕੇ ਤੇ ਉਸ ਦੀ ਹੋਰ ਖੁਦਾਈ ਕਰਾ ਕੇ ਉਸ ਦਾ ਨਾਂ ਰਾਮਸਰ, ਭਾਵ ਸਰਬ ਵਿਆਪੀ ਰਮੇ ਹੋਏ ਵਾਹਿਗੁਰੂ ਦਾ ਸਰੋਵਰ ਰਖਿਆ । ਇਸ ਸਰੋਵਰ ਦੇ ਇਕ ਕੰਢੇ ਤੇ ਹੀ ਆਪ ਨੇ ਇਕ ਕਨਾਤ ਲਗਵਾਈ । ਇਸ ਕਨਾਤ ਵਿਚ ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕੀਤੀ, ਸਾਰੀ ਬਾਣੀ ਤਰਤੀਬ ਕੇ ਲਿਖਵਾਈ ਅਤੇ ਬੀੜ ਤਿਆਰ ਕੀਤੀ । ਉਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ 'ਪੋਥੀ ਸਾਹਿਬ' ਕਿਹਾ ਜਾਂਦਾ ਸੀ । ਪੋਥੀ ਸਾਹਿਬ ਦੀ ਲਿਖਾਈ ਲਈ ਭਾਈ ਗੁਰਦਾਸ ਜੀ ਨੂੰ ਲਗਾਇਆ ਗਿਆ । ਬਾਣੀ ਦੇ ਕਈ ਖਰੜਿਆਂ ਤੋਂ ਭਾਈ ਸਾਹਿਬ ਨੇ ਗੁਰਮੁਖੀ ਅੱਖਰਾਂ ਵਿਚ ਸਾਰੀ ਬਾਣੀ ਦਰਜ ਕੀਤੀ । ਇਹ ਸਾਰਾ ਕੰਮ ਆਪ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਹਦਾਇਤ, ਨਿਗਰਾਨੀ ਅਤੇ ਉਨ੍ਹਾਂ ਦੇ ਆਦੇਸ਼ ਅਨੁਸਾਰ ਨੇਪਰੇ ਚਾੜ੍ਹਿਆ । ਇਸ ਕੰਮ ਤੇ ਤਿੰਨ ਸਾਲ ਦਾ ਸਮਾਂ ਲਗਾ । ਪੋਥੀ ਸਾਹਿਬ ਦੀ ਬੀੜ 1604 ਈ: ਵਿਚ ਤਿਆਰ ਹੋਈ । ਇਸ ਦੀ ਜਿਲਦਬੰਦੀ ਲਾਹੌਰ ਤੋਂ ਕਰਾਈ ਗਈ । ਇਸ ਪੋਥੀ ਸਾਹਿਬ ਦਾ ਪਹਿਲੀ ਵਾਰੀ ਪ੍ਰਕਾਸ਼ ਹਰਿਮੰਦਰ ਸਾਹਿਬ ਅੰਦਰ ਭਾਦਰੋਂ ਸੁਦੀ ਇਕ ਨੂੰ ਕੀਤਾ

ਗਿਆ। ਜਿਵੇਂ ਅਜ ਕਲ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਦੀਵਾਨ ਸਜਦਾ ਹੈ, ਇਸ ਨੂੰ ਹੀ ਪ੍ਰਕਾਸ਼ ਕਰਨਾ ਕਹਿੰਦੇ ਹਨ।

ਸੰਨ 1604 ਈਸਵੀ ਵਿਚ ਪੋਥੀ ਸਾਹਿਬ ਦੀ ਬੀੜ ਤਿਆਰ ਹੋ ਗਈ। ਸ੍ਰੀ ਗੁਰੂ ਅਰਜਨ ਸਾਹਿਬ ਨੇ ਇਸ ਗ੍ਰੰਥ ਲਈ ਮੁੰਦਾਵਣੀ ਵਜੋਂ ਆਖ਼ਰੀ ਸ਼ਬਦ ਲਿਖਿਆ ਤੇ ਸ਼ੁਕਰਾਨੇ ਤੇ ਬੇਨਤੀ ਵਜੋਂ ਇਕ ਸ਼ਲੋਕ ਵੀ ਦਰਜ ਕੀਤਾ। ਮੁੰਦਾਵਣੀ ਦਾ ਭਾਵ ਹੈ ਗ੍ਰੰਥ ਨੂੰ ਮੁੰਦ ਦੇਣ ਵਾਲਾ ਅੰਤਮ ਸ਼ਬਦ। ਸਮਾਪਤ ਕਰਕੇ ਬੰਦ ਕਰ ਦੇਣ ਨੂੰ ਮੂੰਦਣਾ ਕਹਿੰਦੇ ਹਨ। ਕਈ ਪੁਸਤਕਾਂ ਦੇ ਅੰਤ ਤੇ 'ਮੁੰਦਾਵਣੀ' ਦੇ ਅਖ਼ਰ ਦਰਜ ਹੁੰਦੇ ਹਨ। ਇਨ੍ਹਾਂ ਅੱਖਰਾਂ ਵਿਚ ਪੁਸਤਕ ਦੀ ਮਹਾਨਤਾ ਨੂੰ ਦਰਜ ਕੀਤਾ ਜਾਂਦਾ ਹੈ। ਮੁੰਦਾਵਣੀ ਵਿਚ ਪੁਸਤਕ ਦੀ ਸ੍ਰੇਸ਼ਟਤਾ ਤੇ ਸਾਰ ਨੂੰ ਦਰਸਾਇਆ ਜਾਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ 'ਮੁੰਦਾਵਣੀ' ਵਿਚ 'ਪੋਥੀ ਸਾਹਿਬ' ਜਾਂ ਹੁਣ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਹਾਨਤਾ, ਸ੍ਰੇਸ਼ਟਤਾ ਤੇ ਸਾਰ ਦਿੱਤੇ ਹਨ। ਅਗਲੇ ਇਕ ਸ਼ਲੋਕ ਵਿਚ ਅਕਾਲ ਪੁਰਖ ਦਾ ਧੰਨਵਾਦ ਕੀਤਾ ਹੈ ਕਿ ਪੋਥੀ ਸਾਹਿਬ ਦੇ ਨਿਰਮਾਣ ਦਾ ਇਤਨਾ ਮਹਾਨ ਕਾਰਜ ਸਿਰੇ ਚਾੜ੍ਹਿਆ ਹੈ।

'ਮੁੰਦਾਵਣੀ' ਦੇ ਸ਼ਬਦ ਵਿਚ ਸੰਪਾਦਕ ਗੁਰੂ ਸਾਹਿਬ ਨੇ 'ਪੋਥੀ ਸਾਹਿਬ' ਨੂੰ 'ਥਾਲ' ਦੇ ਪ੍ਰਤੀਕ ਨਾਲ ਦਰਸਾਇਆ ਹੈ। ਪ੍ਰਤੀਕ ਸੰਕੇਤਕ, ਚਿੰਨ੍ਹਾਤਮਕ, ਪ੍ਰਗਟ ਕਰਨ ਵਾਲਾ ਇਸ਼ਾਰਾ ਕਰਕੇ ਸਮਝਾਉਣ ਵਾਲਾ ਰੂਪਕ ਹੁੰਦਾ ਹੈ। ਮੁੰਦਾਵਣੀ ਵਿਚ 'ਥਾਲ' ਪੋਥੀ ਜਾਂ ਗ੍ਰੰਥ ਸਾਹਿਬ ਦਾ ਪ੍ਰਤੀਕ ਹੈ। 'ਪੋਥੀ ਸਾਹਿਬ' ਦੇ ਅੰਤ ਤੇ ਦਰਜ ਕੀਤੀ ਗਈ 'ਮੁੰਦਾਵਣੀ' ਦਾ ਪਾਠ ਇਸ ਤਰ੍ਹਾਂ ਹੈ:

ਮੁੰਦਾਵਣੀ ਮਹਲਾ ੫

**ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ।**
**ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ।**
**ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿਧਾਰੋ।**
**ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ।**

ਸਿਰਲੇਖ ਨਾਲ ਆਏ ਮਹਲਾ ੫ (ਪੰਜਵਾਂ) ਦਾ ਭਾਵ ਹੈ ਪੰਜਵੇਂ ਗੁਰੂ ਸਾਹਿਬ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ ਜਾਂ ਬਾਣੀ। 'ਮੁੰਦਾਵਣੀ' ਵਿਚ ਗੁਰੂ ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਸਾਰ ਲਈ ਮਹਾਨਤਾ ਇਸ ਪ੍ਰਕਾਰ ਦਸੀ ਹੈ।

(1) ਸੰਸਾਰ ਦੇ ਸਾਰੇ ਜੀਵਾਂ ਨੂੰ ਤੀਬਰ, ਡਾਢੀ ਭੁੱਖ ਲਗੀ ਹੋਈ ਹੈ। ਇਹ ਭੁੱਖ ਉੱਧਾਰ ਦੀ ਇੱਛਾ ਹੈ। 'ਉੱਧਾਰ' ਦਾ ਭਾਵ ਇਹ ਹੈ ਕਿ ਹਰ ਮਨੁੱਖ ਚਾਹੁੰਦਾ ਹੈ




ਗੁਰਦੁਆਰਾ ਸ੍ਰੀ ਰਾਮਸਰ ਅਤੇ ਸਰੋਵਰ

ਉਹ ਆਪਣੀ ਉਚਤਮ ਹੋਣੀ ਤੀਕ ਪੁਜ ਸਕੇ । ਮਨੁੱਖ ਦੀ ਉਚਤਮ ਹੋਣੀ, ਕਿਸਮਤ ਇਹ ਹੈ ਕਿ ਉਹ ਪ੍ਰਭੂ ਨਾਲ ਮਿਲ ਜਾਵੇ ਤੇ ਮੁਕਤ ਹੋ ਜਾਵੇ । ਮੁਕਤੀ ਦਾ ਅਰਥ ਹੈ ਬੰਧਨ ਵਿਚੋਂ ਆਜ਼ਾਦ ਹੋਣਾ । ਮਨੁੱਖ ਲਈ ਬੰਧਨ ਹਨ ਆਵਾਗਵਨ, ਮੁੜ ਮੁੜ ਜਨਮ ਧਾਰਨਾ ਤੇ ਮਰਨਾ, ਜੋ ਉਸ ਦੇ ਕਾਮ, ਕ੍ਰੋਧ, ਲੋਭ ਵਸ ਹੋ ਕੇ ਕੀਤੇ ਪਾਪ ਕਰਮਾਂ ਕਰਕੇ ਹੁੰਦਾ ਹੈ । ਪ੍ਰਭੂ ਨਾਲ ਮਿਲਣ ਲਈ ਜ਼ਰੂਰੀ ਹੈ ਕਿ ਜੀਵਨ ਵਿਚੋਂ, ਪਾਪ, ਕਾਮ, ਕ੍ਰੋਧ ਆਦਿ ਨਿਕਲ ਜਾਣ ਅਤੇ ਉਨ੍ਹਾਂ ਦੀ ਥਾਂ ਤੇ ਪਰਮਾਤਮਾ ਦੇ ਗੁਣ, ਸੱਚ, ਸੰਤੋਖ, ਦਇਆ, ਧਰਮ, ਸੁੱਚ ਆਦਿ ਜੀਵਨ ਵਿਚ ਆ ਜਾਣ । ਜੇ ਇਹ ਹੋ ਜਾਵੇ ਤਾਂ ਮਨੁੱਖ ਦਾ ਉੱਧਾਰ ਹੁੰਦਾ ਹੈ । ਹਰ ਮਨੁੱਖ ਦੀ ਇੱਛਾ, ਭੁੱਖ ਹੈ ਕਿ ਉਸ ਦਾ ਉਧੱਾਰ ਹੋਵੇ । ਮਨੁੱਖ ਸਰੀਰਕ, ਆਰਥਿਕ, ਮਾਨਸਿਕ, ਧਾਰਮਿਕ, ਸਮਾਜਿਕ, ਰਾਜਸੀ ਤੇ ਆਤਮਿਕ ਰੂਪ ਵਿਚ ਉੱਨਤੀ ਕਰਨਾ ਚਾਹੁੰਦਾ ਹੈ । ਇਹੋ ਉੱਧਾਰ ਦੀ ਇੱਛਾ ਹੈ । ਹਰ ਮਨੁੱਖ ਵੱਧ ਤੋਂ ਵੱਧ ਉੱਨਤੀ ਕਰਕੇ ਉੱਚਾ ਹੋਣਾ ਚਾਹੁੰਦਾ ਹੈ ।

(2) ਸਾਰੇ ਜੀਵਾਂ ਨੂੰ 'ਉਧਾਰ' ਦੀ ਭੁੱਖ ਲਗੀ ਹੋਈ ਹੈ, ਪਰ ਇਸ ਭੁੱਖ ਨੂੰ ਤ੍ਰਿਪਤ ਕਰਨ ਲਈ ਉਨ੍ਹਾਂ ਨੂੰ ਸਾਧਨ ਦਾ ਪਤਾ ਨਹੀਂ ਹੈ । ਸੰਸਾਰ ਅੰਧੇਰੇ ਵਿਚ ਹੈ । 'ਤਮ ਸੰਸਾਰ' ਦਾ ਅਰਥ ਹੈ ਕਿ ਸੰਸਾਰ ਅੰਧੇਰੇ ਵਿਚ ਹੈ । ਇਹ ਅੱਖਰ ਮੁੰਦਾਵਣੀ ਦੀ ਅੰਤਮ ਸਤਰ ਵਿਚ ਵਰਤੇ ਹਨ । ਅੰਧੇਰੇ ਦਾ ਭਾਵ ਅਗਿਆਨ ਹੈ । ਸੰਸਾਰ ਦੇ ਲੋਕਾਂ ਨੂੰ ਗਿਆਨ ਨਹੀਂ ਹੈ ਕਿ 'ਉਧਾਰ' ਦੀ ਭੁਖ ਕਿਵੇਂ ਦੂਰ ਹੋ ਸਕਦੀ ਹੈ । ਮਨੁੱਖ ਨੂੰ ਪਤਾ ਨਹੀਂ ਹੈ ਕਿ ਉਹ ਆਪਣੀ ਉੱਚਤਮ, ਸ੍ਰੇਸ਼ਟ ਹੋਣੀ ਤੱਕ ਕਿਵੇਂ ਪੰਹੁਚ ਸਕਦਾ ਹੈ ।

(3) ਸ੍ਰੀ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਮੈਂ ਇਹ 'ਥਾਲ' ਪਰੋਸ ਕੇ ਮਨੁਖਤਾ ਦੇ ਸਾਹਮਣੇ ਰੱਖ ਦਿਤਾ ਹੈ । ਇਸ ਥਾਲ ਵਿਚ ਪਰੋਸੇ ਖਾਣੇ ਜੇ ਮਨੁੱਖ ਖਾ ਲਵੇ ਤਦ ਉਸ ਦੀ ਉਧਾਰ ਦੀ ਭੁੱਖ ਤ੍ਰਿਪਤ ਹੋ ਜਾਵੇਗੀ, ਉਸ ਨੂੰ ਮੁਕਤੀ ਮਿਲੇਗੀ ਅਤੇ ਪ੍ਰਭੂ ਮਿਲਾਪ ਹੋਵੇਗਾ । 'ਥਾਲ' ਵਿਚ ਤਿੰਨਿ ਵਸਤੂ ਪਈਓ' । ਇਸ ਥਾਲ ਵਿਚ ਪਰੋਸੇ ਗਏ ਖਾਣੇ ਨੂੰ ਕੋਈ ਵੀ ਖਾ ਲਵੇ ਉਸਦਾ ਉਧਾਰ ਹੋਵੇਗਾ—'ਜੇ ਕੋ ਖਾਵੈ ਜੋ ਕੋ ਭੁੰਚੈ ਤਿਸ ਕਾ ਹੋਇ ਉਧਾਰੋ' ਜੋ ਕੋਈ ਵੀ ਇਸ ਥਾਲ ਵਾਲੇ ਭੋਜਨ ਨੂੰ ਖਾਵੇਗਾ, ਸੁਆਦ ਤੇ ਪ੍ਰੇਮ ਨਾਲ ਇਹ ਪਦਾਰਥ ਭੋਗੇਗਾ, ਉਸ ਦਾ ਉਧਾਰ ਅਵਸ਼ ਹੋਵੇਗਾ, ਉਹ ਹਰ ਤਰ੍ਹਾਂ ਦੀ, ਵਿਸ਼ੇਸ਼ ਕਰਕੇ ਆਤਮਿਕ ਉੱਨਤੀ ਕਰੇਗਾ ਤੇ ਮੁਕਤੀ ਪ੍ਰਾਪਤ ਕਰੇਗਾ ।

'ਏਹ ਵਸਤ ਤਜੀ ਨਹ ਜਾਈ' । ਇਸ 'ਥਾਲ' ਵਿਚ ਜੋ ਭੋਜਨ ਹੈ, ਇਸ ਦਾ ਤਿਆਗ ਸੰਸਾਰ ਲਈ ਖ਼ਤਰਾ ਮੁਲ ਲੈਣ ਤੁਲ ਹੈ । ਇਸ ਥਾਲ ਵਾਲਾ ਭੋਜਨ ਹਰ ਮਨੁੱਖ ਲਈ ਅਵਸ਼ਕ ਹੈ । ਕੋਈ ਇਸ ਤੋਂ ਬਿਨਾਂ ਨਹੀਂ ਜੀ ਸਕਦਾ । ਸਗੋਂ ਇਹ ਭੋਜਨ ਤੇ ਐਸਾ ਹੈ ਜੋ ਨਿਤ, ਨਿਤ ਸਦਾ ਅੰਦਰ ਧਾਰਨ ਕਰਨਾ ਪੈਣਾ ਹੈ । 'ਨਿਤ ਨਿਤ ਰਖੁ ਉਰਿਧਾਰੋ'

ਇਹ ਹਿਰਦੇ ਦਾ ਭੋਜਨ ਹੈ। ਥਾਲ ਵਿਚ ਰਖੇ ਹੋਏ ਭੋਜਨ ਨੂੰ ਖਾਣ-ਚੂੰਢਣ ਦਾ ਅਰਥ ਹੈ ਇਸ 'ਗ੍ਰੰਥ' ਦੀ ਚਰਨੀ ਲਗਣਾ—'ਚਰਨ ਲਗਿ ਤਰੀਐ'। ਇਸ ਗ੍ਰੰਥ ਦੀ ਚਰਨੀ ਲਗਣ ਨਾਲ ਹੀ ਮਨੁੱਖਤਾ ਦਾ ਉਧੱਾਰ ਹੋਵੇਗਾ। ਕੋਈ ਬੱਚਾ, ਮਰਯਾਦਾ ਅਨੁਸਾਰ, ਜਦ ਪਹਿਲੇ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪਾਠ ਕਰਨਾ ਆਰੰਭ ਕਰਦਾ ਹੈ, ਇਸ ਨੂੰ ਚਰਨੀ ਲਗਣਾ ਹੀ ਕਹਿੰਦੇ ਹਨ। ਸ੍ਰੀ ਗੁਰੂ ਅਰਜਨ ਸਾਹਿਬ ਦੇ ਕਥਨ ਦਾ ਭਾਵ ਹੈ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਵਿਚਾਰਨਾ, ਸਮਝਣਾ ਤੇ ਉਸ ਤੇ ਅਮਲ ਕਰਨਾ।

(4) ਥਾਲ ਵਿਚ ਪਰੋਸਿਆ ਭੋਜਨ ਕੀ ਹੈ? ਥਾਲ ਵਿਚ ਤਿੰਨ ਵਸਤਾਂ ਹਨ : ਸਤ, ਸੰਤੋਖ ਤੇ ਵਿਚਾਰ : ਚੌਥੀ ਵਸਤ ਹੈ ਨਾਮ 'ਅੰਮ੍ਰਿਤ ਨਾਮ ਠਾਕੁਰ ਕਾ ਪਾਇਓ ਜਿਸ ਕਾ ਸਭਸੁ ਅਧਾਰੋ' : ਭਾਵ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਮਨੁੱਖ ਨੂੰ ਇਨ੍ਹਾਂ ਚਾਰ ਵਿਸ਼ਿਆਂ ਬਾਰੇ ਵਿਚਾਰ ਦੇ ਕੇ ਉਸ ਦੀ ਤਰਤਬੀਅਤ ਕਰਦੀ ਹੈ। ਮਨੁੱਖੀ ਸ਼ਖਸੀਅਤ ਦੀ ਤਰਬੀਅਤ ਦਾ ਅਰਥ ਹੈ ਉਸ ਨੂੰ ਇਸ ਤਰ੍ਹਾਂ ਪੜ੍ਹਾਉਣਾ, ਲਿਖਾਉਣਾ, ਸਿਖਾਉਣਾ ਤੇ ਢਾਲਣਾ ਕਿ ਉਸ ਵਿਚੋਂ ਸਤ, ਸੰਤੋਖ, ਵਿਚਾਰ ਤੇ ਨਾਮ ਪ੍ਰਗਟ ਹੋ ਜਾਣ। ਸਤ ਹੈ ਆਤਮਿਕ ਤਰਬੀਅਤ, ਸੰਤੋਖ ਹੈ ਮਾਨਸਿਕ ਤਰਬੀਅਤ, ਵਿਚਾਰ ਹੈ ਬੌਧਿਕ ਤਰਬੀਅਤ, ਨਾਮ ਹੈ ਲਗਨ, ਲਿਵ ; ਪ੍ਰੇਮ ਦੀ ਤਰਬੀਅਤ। ਨਾਮ ਦੀ ਤਰਬੀਅਤ ਸਰਬ ਸ੍ਰੇਸ਼ਟ ਹੈ। ਜਿਸ ਪਾਸੇ ਦਾ ਪ੍ਰੇਮ ਲਗ ਜਾਵੇ, ਲਗਨ, ਇਸ਼ਕ ਹੋ ਜਾਵੇ, ਮਨੁੱਖ ਆਪਣੇ ਆਪ ਬਦੋ ਬਦੀ ਉਸ ਪਾਸੇ ਤੁਰਿਆ ਜਾਂਦਾ ਹੈ। ਪ੍ਰਭੂ ਦੇ ਪਾਸੇ ਦੀ, ਪ੍ਰਭੂ ਵਾਲੇ ਗੁਣਾਂ ਦੀ ਲਗਨ ਲਗ ਜਾਵੇ ਤਾਂ ਮਨੁੱਖ ਉਨ੍ਹਾਂ ਗੁਣਾਂ ਨੂੰ ਪ੍ਰੇਮ ਕਰਦਾ ਹੈ ਅਤੇ ਪ੍ਰਾਪਤ ਕਰ ਲੈਂਦਾ ਹੈ। ਰੱਬੀ ਸਖਸੀਅਤ ਪੈਦਾ ਕਰਨ ਲਈ ਸਭ ਤੋਂ ਪਹਿਲਾਂ ਪ੍ਰੇਮ, ਭਗਤੀ, ਨਾਮ ਸਿਮਰਨ ਦੀ ਲੋੜ ਹੈ ਤਾਂ ਜੋ 'ਜੈਸਾ ਸੇਵੈ ਤੈਸੋ ਹੋਇ' ਹੋ ਜਾਵੇ ਜਿਹੋ ਜਿਹੇ ਰੱਬ, ਆਦਰਸ਼, ਸਖਸੀਅਤ ਨੂੰ ਕੋਈ ਪ੍ਰੇਮ ਕਰਦਾ ਹੈ, ਵੈਸਾ ਉਹ ਬਣ ਜਾਂਦਾ ਹੈ, ਪ੍ਰੇਮ ਜਾਂ ਲਗਨ ਅਨੁਸਾਰ ਹੀ ਉਤਮ ਸਖਸੀਅਤ ਅਤੇ ਤਿੰਨ ਹੋਰ ਗੁਣ ਪ੍ਰਾਪਤ ਹੁੰਦੇ ਹਨ।

(i) ਸਤ ਦੀ ਆਤਮਿਕ ਤਰਬੀਅਤ ਇਹ ਹੈ ਕਿ ਜੀਵ ਨੂੰ 'ਸਭੁ ਨਾਨਕ ਬ੍ਰਹਮ ਪਸਾਰੋ' ਦਾ ਵਿਸ਼ਵਾਸ ਹੋ ਜਾਵੇ। ਇਸ ਵਿਸ਼ਵਾਸ ਦਾ ਰੂਪ ਇਹ ਹੈ ਕਿ ਸਤ ਜਾਂ ਪਰਮਾਤਮਾ ਹਰ ਸਮੇਂ, ਹਰ ਥਾਂ, ਹਰ ਹਿਰਦੇ ਵਿਚ ਹਾਜ਼ਰ, ਜ਼ਾਹਿਰ ਜ਼ਰੂਰ ਦਿਸਦਾ ਹੈ, ਸਤ ਹਰ ਥਾਂ ਵਿਆਪਕ ਦਿਸਦਾ ਹੈ ਤੇ ਉਸ ਤੋਂ ਬਿਨਾਂ ਹੋਰ ਕੁਝ ਨਹੀਂ ਦਿਸਦਾ। ਹਰ ਜੀਵ, ਜੰਤੂ, ਵਸਤੂ ਨੂੰ ਪਰਮਾਤਮਾ ਦੀ ਜੋਤ ਦਿਸਦੀ ਹੈ। 'ਸਭ ਮਹਿ ਰਵਿ ਰਹਿਆ ਪ੍ਰਭੁ ਏਕੈ, ਪੇਖਿ ਪੇਖਿ ਨਾਨਕ ਬਿਗਸਾਈ' ਹੁੰਦਾ ਹੈ। ਇਸ ਹਾਲਤ ਵਿਚ 'ਬਿਸਰਿ ਗਈ ਸਭ ਤਾਤ ਪਰਾਈ' ਹੋ ਜਾਂਦੀ ਹੈ। ਇਹ ਬ੍ਰਹਮ ਗਿਆਨੀ ਦੀ ਅਵਸਥਾ ਹੈ ਜਿਸ ਦਾ ਬਿਆਨ ਸੁਖਮਨੀ ਸਾਹਿਬ ਦੀ ਅੱਠਵੀਂ ਅਸ਼ਟਪਦੀ ਵਿਚ ਹੈ। ਬ੍ਰਹਮ ਗਿਆਨੀ ਤੇ ਪਰਮੇਸ਼ਰ ਵਿਚ ਭੇਦ ਨਹੀਂ ਹੁੰਦਾ 'ਬ੍ਰਹਮ ਗਿਆਨੀ ਆਪਿ ਪਰਮੇਸੁਰ'। ਸੁਭਾ ਦਾ ਫ਼ਰਕ ਨਹੀਂ ਰਹਿੰਦਾ, ਦ੍ਰਿਸ਼ਟੀ ਦਾ ਫ਼ਰਕ ਨਹੀਂ ਰਹਿੰਦਾ। ਆਤਮਿਕ ਤਰਬੀਅਤ ਵਾਲਾ ਮਨੁੱਖ ਨਿਰਲੇਪ, ਨਿਰਦੋਖ, ਦ੍ਰਿਸ਼ਟੀ-ਸਮਾਨ ਹੁੰਦਾ ਹੈ।

(ii) ਸੰਤੋਖ ਦੀ ਤਰਬੀਅਤ ਜਾਂ ਸਿਖਲਾਈ ਹੈ, ਜਜ਼ਬਿਆਂ ਤੇ ਵਸੀਕਾਰ ਪ੍ਰਾਪਤ ਕਰਨਾ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਸਭ ਇਕ ਤਰ੍ਹਾਂ ਦੇ ਜਜ਼ਬੇ ਜਾਂ ਭਾਵ ਹਨ। ਇਹ ਮਨੁੱਖ ਦੇ ਅੰਦਰ ਪਈਆਂ ਬਿਰਤੀਆਂ ਤੇ ਪ੍ਰਵਿਰਤੀਆਂ ਹਨ। ਜਜ਼ਬੇ, ਭਾਵ, ਬਿਰਤੀਆਂ, ਪ੍ਰਵਿਰਤੀਆਂ ਦਾ ਇਕੋ ਅਰਥ ਹੈ। ਮਨੁੱਖ ਦੇ ਅੰਦਰ ਇਹ ਰੁਚੀਆਂ ਹਨ। ਸੁਤੇ ਸਿਧ ਮਨੁੱਖ ਉਨ੍ਹਾਂ ਦੇ ਅਧੀਨ ਹੋ ਕੇ ਵਿਹਾਰ ਕਰਦਾ ਹੈ। ਉਸ ਦਾ ਕ੍ਰੋਧ ਬੇਕਾਬੂ ਹੈ, ਆਪਣੇ ਆਪ ਕਿਸੇ ਹਾਲਾਤ ਵਿਚ ਉਸਨੂੰ ਗੁੱਸਾ ਆ ਜਾਂਦਾ ਹੈ, ਉਸੇ ਤਰ੍ਹਾਂ ਲੋਭ ਹੈ, ਇਸ ਦੇ ਅੰਦਰ ਵਸਤਾਂ ਨੂੰ ਪ੍ਰਾਪਤ ਕਰਨ ਦੀ ਰੁਚੀ ਹੈ। ਖਾਣ-ਪੀਣ ਦੀ ਅਮੋਲ ਰੁਚੀ ਹੈ। ਮਨੁੱਖ ਦਾ ਹੰਕਾਰ ਇਕ ਆਪ ਮੁਹਾਰਾ ਵੇਸ ਹੈ। ਉਸ ਦਾ ਆਪਣਾ ਆਪ ਦੁਨੀਆਂ ਤੋਂ ਚੰਗੇਰਾ, ਉਚੇਰਾ ਤੇ ਵਡੇਰਾ-ਮਹਾਨ ਲਗਦਾ ਹੈ। ਉਹ ਆਪਣੇ ਆਪ ਨੂੰ ਦੂਜਿਆਂ ਤੋਂ ਵਧੀਆ ਮੰਨਦਾ ਹੈ। ਬਾਣੀ ਦਾ ਪਾਠ, ਵਿਚਾਰ, ਮਨੁੱਖ ਦੇ ਜਜ਼ਬਿਆਂ ਭਾਵਾਂ ਵਿਚ ਸਹਿਜ ਪੈਦਾ ਕਰਦਾ ਹੈ। ਸਹਿਜ ਦਾ ਭਾਵ ਹੈ ਸੰਤੁਲਨ, ਉਲਾਰ ਨਾ ਹੋਣਾ, ਸਾਵਾਂ ਰਹਿ ਸਕਣਾ। ਸਹਿਜ ਹੈ ਯੋਗ ਸੀਮਾ ਤੀਕ ਹੀ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਕਰਨਾ ਤੇ ਉਸ ਹੱਦ ਤੋਂ ਅਗੇ ਕਦੇ ਨਾ ਵਧਣਾ। ਦੂਜੇ ਪਾਸੇ ਦਇਆ, ਸੇਵਾ, ਉਪਕਾਰ ਦੇ ਵੀ ਭਾਵ ਹਨ। ਇਹ ਸ੍ਰੇਸ਼ਟ ਤੇ ਉੱਤਮ ਭਾਵ ਹਨ। ਪਰ ਇਨ੍ਹਾਂ ਦੀ ਵੀ ਯੋਗ ਹੱਦ ਹੈ। ਭਾਵਾਂ ਵਿਚ ਯੋਗ ਹਦ ਤੇ ਸਹਿਜ ਕਾਇਮ ਰਖਣ ਦੀ ਸਿਖਲਾਈ ਮਾਨਸਿਕ ਸਭਿਆਚਾਰ ਜਾਂ ਤਰਬੀਅਤ ਹੈ।

(iii) ਇਸ ਤਰ੍ਹਾਂ ਤੀਜਾ ਸਭਿਆਚਾਰ (ਕਲਚਰ, ਅੰਦਰੋਂ ਗੁਣਾਂ ਨੂੰ ਉਗਾਉਣਾ ਤੇ ਵਧਾਉਣਾ) ਹੈ। ਬੌਧਿਕ ਜਾਂ ਦਿਮਾਗ਼ੀ ਸ਼ਕਤੀ ਦਾ ਬੁੱਧੀ ਨੂੰ ਪ੍ਰਬਲ ਕਰਨਾ ਹੈ ਤਾਂ ਜੋ ਉਹ ਨਿਆਂਸ਼ੀਲ ਤੇ ਵਿਵੇਕੀ ਹੋ ਸਕੇ। ਵਿਵੇਕ ਹੈ ਚੰਗੇ ਤੇ ਮੰਦੇ ਦਾ ਠੀਕ ਨਿਰਣਾ ਕਰਨ ਦੀ ਸਮੱਰਥਾ ਨਿਆਂ ਹੈ ਦਲੀਲ ਤੇ ਪੂਰਾ ਉਤਰਨਾ। ਹਰ ਕਰਤੱਵ ਵਿਚ ਵਿਗਿਆਨਕ ਹੋਣਾ ਨਿਆਂ ਤੇ ਪੂਰਾ ਰਹਿਣਾ ਉਚੀ ਸ਼ਖਸੀਅਤ ਦਾ ਚਿੰਨ੍ਹ ਹੈ।

ਸੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਣੀ ਦਾ ਵਿਚਾਰ ਮਨੁੱਖ ਅੰਦਰ ਉਤਮਤਾ, ਪਵਿੱਤਰਤਾ, ਸੱਚ ਦਾ ਪ੍ਰੇਮ ਉਪਜਾਂਦਾ ਹੈ ਤੇ ਉਸ ਦੀ ਆਤਮਾ, ਮਨ ਤੇ ਬਧੀ ਦੀ ਐਸੀ ਸਿਖਲਾਈ ਕਰਦਾ ਹੈ ਕਿ ਮਨੁੱਖ ਕਦੇ ਸਤ ਨੂੰ ਪਿਠ ਨਾ ਦੇਵੇ। ਸੰਨ 1604 ਈਸਵੀ ਵਿਚ ਇਨ੍ਹਾਂ ਆਦਰਸ਼ਾਂ ਲਈ ਅਤੇ ਇਨ੍ਹਾਂ ਦਾਹਵਿਆਂ ਵਾਸਤੇ, 'ਪੋਥੀ ਸਾਹਿਬ' ਦੀ ਬੀੜ ਬੰਨ੍ਹੀ ਗਈ।

ਸੰਨ 1675 ਤੋਂ ਮਗਰੋਂ ਗੁਰੂ ਗੋਬਿੰਦ ਸਿੰਘ ਜੀ ਨੇ 'ਪੋਥੀ ਸਾਹਿਬ' ਵਿਚ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਚੜ੍ਹਾਈ। ਗੁਰੂ ਤੇਗ ਬਹਾਦਰ ਸਾਹਿਬ ਸੰਨ 1675 ਵਿਚ ਸ਼ਹੀਦ ਹੋਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਨ 1708 ਵਿਚ ਜੋਤੀ ਜੋਤਿ ਸਮਾਏ। ਆਪ ਨੇ ਵਿਅਕਤੀਗਤ, ਸ਼ਖਸੀ ਗੁਰਤਾ ਦਾ ਸਿਲਸਲਾ ਜਾਂ ਪ੍ਰਬੰਧ ਹਟਾ ਦਿਤਾ ਅਤੇ 'ਪੋਥੀ ਸਾਹਿਬ' ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਪਦਵੀ ਦਿਤੀ ਤੇ ਇਸ ਤਰ੍ਹਾਂ ਇਸ ਪਾਵਨ,

ਪਵਿਤਰ ਬਾਣੀ ਨੂੰ ਗੁਰੂ ਥਾਪ ਦਿਤਾ। ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਥਾਪ-ਿਆ, ਗੁਰਗੱਦੀ ਦਿੰਦਿਆਂ ਇਸ ਤਰ੍ਹਾਂ ਦੇ ਭਾਵ, ਵਿਚਾਰ ਪ੍ਰਗਟ ਕੀਤੇ ਜੋ ਮਗਰੋਂ ਕਵੀਆਂ ਨੇ ਇਸ ਰੂਪ ਵਿਚ ਗੁੰਦ ਕੇ ਪ੍ਰਚਲਿਤ ਕੀਤੇ :

ਆਗਿਆ ਭਈ ਅਕਾਲ ਕੀ, ਤਬੀ ਚਲਾਇਓ ਪੰਥ,
ਸਭ ਸਿਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ।
ਗੁਰੂ ਗ੍ਰੰਥ ਜੀ ਮਾਨਿਓ, ਪ੍ਰਗਟ ਗੁਰਾਂ ਕੀ ਦੇਹ,
ਜੋ ਪ੍ਰਭ ਕੋ ਮਿਲਬੋ ਚਹੈ, ਖੋਜ ਸ਼ਬਦ ਮੈ ਲੇਹ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਦਵੀ ਜੁਗੋ-ਜੁਗ ਅਟਲ ਹੈ। ਸਾਰੇ ਜੁਗਾਂ, ਸਮਿਆਂ ਵਿਚ ਕਾਇਮ ਰਹਿਣ ਵਾਲੀ ਹੈ। ਇਹ ਗ੍ਰੰਥ ਮਨੁੱਖਤਾ ਤੇ ਪਰਮਾਤਮਾ ਦੇ ਵਿਚਾਲੇ ਉਵੇਂ ਹੀ ਪੁਲ ਹੈ ਜਿਵੇਂ ਗੁਰੂ ਮਨੁੱਖ ਤੇ ਪਰਮਾਤਮਾ ਦੇ ਵਿਚਾਲੇ ਹੁੰਦਾ ਹੈ। ਇਹ ਗ੍ਰੰਥ ਗੁਰੂ ਹੈ, ਗਿਆਨ ਦਾ ਸੋਮਾ ਹੈ, ਇਹ ਸਦਾ ਹੀ ਮਨੁੱਖਤਾ ਨੂੰ ਸੱਚਾ ਤੇ ਸੁਚਾ ਗਿਆਨ ਦਿੰਦਾ ਰਿਹਾ ਹੈ। ਇਹ ਗ੍ਰੰਥ ਗੁਰੂਆਂ ਦੀ ਜੋਤ ਹੈ। ਜੋਤਿ ਵੀ ਰੋਸ਼ਨੀ ਜਾਂ ਗਿਆਨ ਹੈ।

**ਖਜ਼ਾਨਾ**

ਜਿਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤ ਤੇ ਆਈ ਬਾਣੀ 'ਮੁੰਦਾਵਣੀ' ਦੀ ਰਚਨਾ ਸੰਨ 1604 ਵਿਚ ਬੀੜ ਦਾ ਕੰਮ ਸਮਾਪਤ ਕਰਨ ਵੇਲੇ ਕੀਤੀ। ਇਵੇਂ ਹੀ ਪ੍ਰਤੀਤ ਹੁੰਦਾ ਹੈ ਕਿ ਰਾਮਸਰ ਦੇ ਕੰਢੇ ਸੰਨ 1601 ਵਿਚ ਬੀੜ ਦੀ ਲਿਖਾਈ ਆਰੰਭ ਕਰਨ ਵੇਲੇ ਆਪ ਨੇ ਆਪਣੇ ਮਨੋਭਾਵ, ਵਿਚਾਰ ਨਿਮਨ ਦਰਜ ਪਦਾਂ ਦੁਆਰਾ ਪ੍ਰਗਟ ਕੀਤੇ। ਇਹ ਚਉਪਦਾ, ਚਾਰ ਬੰਦਾਂ ਦੀ ਰਚਨਾ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗਉੜੀ ਰਾਗ ਵਿਚ ਪੰਨਾ 185-86 ਤੇ ਦਰਜ ਹੈ।

**ਗਉੜੀ ਗੁਆਰੇਰੀ ਮਹਲਾ ੫**

ਹਮ ਧਨਵੰਤ ਭਾਗਠ ਸਚ ਨਾਇ।
ਹਰਿਗੁਣ ਗਾਵਹ ਸਹਿਜ ਸੁਭਾਇ।੧।ਰਹਾਉ।
ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ।
ਤਾ ਮੇਰੈ ਮਨਿ ਭਇਆ ਨਿਧਾਨਾ।੧।
ਰਤਨ ਲਾਲ ਜਾ ਕਾ ਕਛੂ ਨ ਮੋਲੁ।
ਭਰੇ ਭੰਡਾਰ ਅਖੂਟ ਅਤੋਲ।੨।
ਖਾਵਹਿ ਖਰਚਹਿ ਰਲਿ ਮਿਲਿ ਭਾਈ।
ਤੋਟਿ ਨ ਆਵੈ ਵਧਦੋ ਜਾਈ।੩।
ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ।
ਸੁ ਏਤੁ ਖਜਾਨੈ ਲਇਆ ਰਲਾਇ।੪।੩੧।੧੦੦।

ਇਸ ਪਦ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਇਸ਼ਾਰਾ ਕਰ ਰਹੇ ਹਨ ਕਿ ਮੇਰੇ ਮਨ ਵਿਚ ਅਤਿਅੰਤ ਪ੍ਰਸੰਨਤਾ ਹੋਈ ਜਦੋਂ ਮੈਂ ਆਪਣੇ ਵੱਡੇ-ਵੱਡੇਰਿਆਂ ਦੀ ਰਚੀ ਬਾਣੀ ਦਾ ਭੰਡਾਰ ਖੋਲ੍ਹ ਕੇ ਦੇਖਿਆ। ਇਹ ਭੰਡਾਰ ਬੜਾ ਵੱਡਾ ਸੀ, ਬੜਾ ਅਮੋਲ ਸੀ, ਰਤਨਾਂ, ਲਾਲਾਂ ਤੋਂ ਵੀ ਵਧੇਰੇ ਮੁੱਲ ਦਾ ਸੀ। ਇਹ ਭੰਡਾਰ ਤੇ ਅਮੁਕ ਸੀ, ਮੁਕਣ ਵਾਲਾ, ਖ਼ਤਮ ਹੋਣ ਵਾਲਾ ਨਹੀਂ ਸੀ। ਇਹ ਨਾਮ ਦਾ ਭੰਡਾਰ ਸੀ। ਇਹ ਹਰੀ ਪ੍ਰਭੂ ਦੀ ਉਸਤਤ ਦਾ ਭੰਡਾਰ ਸੀ। ਇਹ ਖ਼ਜ਼ਾਨਾ ਦੇਖ ਕੇ ਮੈਨੂੰ ਅਨੁਭਵ ਹੋਇਆ ਕਿ ਅਸੀਂ ਬੜੇ ਭਾਗਾਂ ਵਾਲੇ ਹਾਂ ਜੋ ਇਤਨੀ ਅਮੋਲਕ ਬਾਣੀ ਸਾਨੂੰ ਪ੍ਰਾਪਤ ਹੈ। ਇਹ ਖ਼ਜ਼ਾਨਾ ਐਸਾ ਹੈ ਕਿ ਜਿਤਨਾ ਉਸ ਨੂੰ ਵੰਡੀਏ, ਖਾਈਏ, ਵਰਤੀਏ, ਇਹ ਵਧਦਾ ਜਾਂਦਾ ਹੈ, ਘਟਦਾ ਨਹੀਂ। ਸੱਚਮੁਚ ਜਿਸ ਤੇ ਪ੍ਰਭੂ ਦੀ ਮਿਹਰ ਹੋਵੇ, ਉਹ ਇਸ ਬਾਣੀ ਦੇ ਖ਼ਜ਼ਾਨੇ ਨੂੰ ਵਿਚਾਰਨ, ਸਮਝਣ ਵਿਚ ਲੱਗਦਾ ਹੈ।

ਸ੍ਰੀ ਗੁਰੂ ਅਰਜਨ ਸਾਹਿਬ ਜੋ 'ਪੋਥੀ ਸਾਹਿਬ' ਦੇ ਸੰਪਾਦਕ ਸਨ, ਨੂੰ ਜੋ ਬਾਣੀ ਦਾ ਮਹਾਨ ਭੰਡਾਰ ਲੱਭਾ, ਉਹ ਆਪ ਨੂੰ ਕਿਥੋਂ ਲੱਭਾ ? ਇਸ ਪ੍ਰਸ਼ਨ ਦਾ ਉੱਤਰ ਇਸ ਤਰ੍ਹਾਂ ਹੈ। ਗੁਰੂ ਅਰਜਨ ਦੇਵ ਪੰਜਵੇਂ ਗੁਰੂ ਸਨ। ਆਪ ਤੋਂ ਪਹਿਲਾਂ ਚਾਰ ਗੁਰੂ ਸਾਹਿਬਾਨ— ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ ਹੋਏ, ਇਨ੍ਹਾਂ ਗੁਰੂ ਸਾਹਿਬਾਨ ਨੂੰ 'ਧੁਰ ਦੀ ਬਾਣੀ' ਪ੍ਰਾਪਤ ਹੁੰਦੀ ਰਹੀ। ਧੁਰੋਂ, ਪਰਮਾਤਮਾ ਵੱਲੋਂ, ਧੁਰ ਦਰਗਾਹ ਤੋਂ, ਆਪ ਨੂੰ ਬਾਣੀ ਆਉਂਦੀ ਰਹੀ। ਇਨ੍ਹਾਂ ਚਾਰ ਗੁਰੂ ਸਾਹਿਬਾਨ ਦੀ ਬਾਣੀ ਇਕੱਤਰ ਹੋਈ ਪਈ ਸੀ। ਗੁਰੂ ਨਾਨਕ ਸਾਹਿਬ ਨੇ ਜਦੋਂ ਗੁਰਗੱਦੀ ਗੁਰੂ ਅੰਗਦ ਸਾਹਿਬ ਨੂੰ ਦਿਤੀ ਤਦ ਆਪਣੀ ਬਾਣੀ ਵੀ ਉਨ੍ਹਾਂ ਨੂੰ ਨਾਲ ਦਿੱਤੀ। ਇਸੇ ਤਰ੍ਹਾਂ ਗੁਰੂ ਅੰਗਦ ਸਾਹਿਬ ਨੇ ਗੁਰੂ ਨਾਨਕ ਦੇਵ ਜੀ ਦੀ ਤੇ ਆਪਣੀ ਬਾਣੀ ਗੁਰੂ ਅਮਰਦਾਸ ਜੀ ਨੂੰ ਦਿਤੀ। ਸੋ ਇਸ ਤਰ੍ਹਾਂ ਸਾਰੀ ਬਾਣੀ ਗੁਰੂ ਅਰਜਨ ਸਾਹਿਬ ਤੀਕ ਪਹੁੰਚ ਗਈ। ਗੁਰੂ ਅਰਜਨ ਸਾਹਿਬ ਨੇ ਆਪ ਬਹੁਤ ਸਾਰੀ ਬਾਣੀ ਰਚੀ। ਜੋ ਆਪ ਨੂੰ ਧੁਰ ਤੋਂ ਪ੍ਰਾਪਤ ਹੋਈ। ਆਪ ਦੀ ਬਾਣੀ ਲਗਭਗ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਦੇ ਅੱਧੇ ਆਕਾਰ ਵਿਚ ਹੈ। ਹਰ ਗੁਰੂ ਜੀ ਦੀ ਬਾਣੀ ਦੇ ਕਈ ਉਤਾਰੇ ਵੀ ਪ੍ਰੇਮੀ ਸਿੱਖ ਕਰਦੇ ਸਨ। ਸ੍ਰੀ ਗੁਰੂ ਅਮਰਦਾਸ ਜੀ ਦੇ ਭਤੀਜੇ ਸਹੰਸਰ ਰਾਮ ਨੇ ਵੀ ਉਤਾਰਾ ਕੀਤਾ ਸੀ ਜਿਸ ਨੂੰ ਗੋਇੰਦਵਾਲ ਵਾਲੀਆਂ ਜਾਂ ਬਾਬਾ ਮੋਹਨ ਵਾਲੀਆਂ ਪੋਥੀਆਂ ਕਹਿੰਦੇ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਸਾਰੀ ਸਮਗਰੀ ਦੇਖੀ। ਇਹ ਖ਼ਜ਼ਾਨਾ ਦੇਖ ਕੇ ਆਪ ਬੜੇ ਪ੍ਰਸੰਨ ਹੋਏ। ਬਾਣੀ ਦਾ ਇਹ ਖ਼ਜ਼ਾਨਾ ਬਿਲਕੁਲ ਪ੍ਰਮਾਣੀਕ ਸੀ। ਪ੍ਰਮਾਣੀਕ ਇਸ ਲਈ ਕਿ ਇਹ ਅਖਰ, ਲਗ, ਮਾਤ੍ਰ ਤੀਕ ਸ਼ੁੱਧ ਸੀ। ਗੁਰੂ ਸਾਹਿਬਾਨ ਦੀ ਹਥੀਂ ਪਾਠ ਲਿਖਿਆ ਹੋਇਆ ਸੀ। ਕੋਈ ਰਲਾ ਇਸ ਵਿਚ ਨਹੀਂ ਸੀ। ਚਾਰ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਆਪ ਪਾਸ ਸੀ। ਆਪ ਦੇ ਪਾਸ ਆਪਣੀ ਬਾਣੀ ਵੀ ਹੋ ਗਈ। ਇਸ ਤਰ੍ਹਾਂ ਪੰਜ ਗੁਰੂ ਸਾਹਿਬਾਨ ਦੀ ਬਾਣੀ ਇਕੱਠੀ ਹੋ ਗਈ।

ਜਦੋਂ ਆਪ ਨੇ ਗੁਰਬਾਣੀ ਦਾ ਖ਼ਜ਼ਾਨਾ ਦੇਖਿਆ ਤੇ ਆਪ ਨੇ ਇਕ ਹੋਰ ਗੱਲ ਭੀ

ਵੇਖੀ। ਗੁਰਬਾਣੀ ਦੇ ਨਾਲ ਗੁਰੂ ਸਾਹਿਬਾਨ ਨੇ ਭਾਰਤੀ ਭਗਤਾਂ ਦੀ ਬਾਣੀ ਵੀ ਦਰਜ ਕੀਤੀ ਹੋਈ ਸੀ। ਭਗਤਾਂ ਦੀ ਬਾਣੀ ਕੁਝ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕੱਤਰ ਕੀਤੀ ਸੀ, ਤੇ ਕੁਝ ਸ੍ਰੀ ਗੁਰੂ ਅਮਰਦਾਸ ਜੀ ਨੇ। ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਹਿੰਦੁਸਤਾਨ ਦੀ ਉਦਾਸੀ ਤੇ ਗਏ ਸਨ, ਉਦੋਂ ਆਪ ਨੇ ਕਈ ਭਗਤਾਂ ਦੀ ਬਾਣੀ ਇਕੱਤਰ ਕੀਤੀ ਹੋਈ ਸੀ। ਫਰੀਦ ਜੀ ਦੀ ਬਾਣੀ ਬਾਰੇ ਜਨਮ ਸਾਖੀ ਵਿਚ ਵੀ ਇਸ਼ਾਰਾ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਅਤੇ ਭਗਤਾਂ ਦੀ ਬਾਣੀ ਵਿਚ ਕਿਤੇ ਕਿਤੇ ਵਿਚਾਰਾਂ ਤੇ ਸ਼ਬਦਾਂ ਦੀ ਐਸੀ ਸਾਂਝ ਵੀ ਹੈ ਜਿਸ ਤੋਂ ਪਤਾ ਲੱਗਦਾ ਹੈ ਕਿ ਆਪ ਨੇ ਭਗਤ ਬਾਣੀ ਬੜੇ ਧਿਆਨ ਨਾਲ ਪੜ੍ਹੀ ਤੇ ਵਿਚਾਰੀ ਹੋਈ ਸੀ। ਗੁਰੂ ਅਮਰਦਾਸ ਜੀ ਬਾਰੇ ਇਤਿਹਾਸਕ ਸਚਾਈ ਹੈ ਕਿ ਆਪ 20 ਸਾਲ ਹਰਦੁਆਰ ਤੀਰਥ ਯਾਤਰਾ ਤੇ ਜਾਂਦੇ ਰਹੇ। ਆਪ ਨੇ ਅਨੇਕਾਂ ਸਾਧਾਂ ਸੰਤਾਂ ਤੋਂ ਭਾਰਤੀ ਭਗਤਾਂ ਦੀ ਬਾਣੀ ਦੇ ਭਾਗ ਇਕੱਤਰ ਕੀਤੇ ਹੋਏ ਸਨ। ਹੋ ਸਕਦਾ ਹੈ, ਗੁਰੂ ਅੰਗਦ ਦੇਵ ਅਤੇ ਗੁਰੂ ਰਾਮ ਦਾਸ ਜੀ ਨੇ ਵੀ ਭਗਤ ਬਾਣੀ ਦਾ ਕੋਈ ਪਦ ਪ੍ਰਾਪਤ ਕਰਕੇ ਇਸ ਖਜ਼ਾਨੇ ਵਿਚ ਰਲਾਇਆ ਹੋਵੇ। ਗੁਰੂ ਅਰਜਨ ਸਾਹਿਬ ਨੇ ਆਪ ਤਾਂ ਅਵਸ਼ ਭਗਤ ਬਾਣੀ ਦੇ ਕਈ ਪਦ ਇਸ ਖ਼ਜ਼ਾਨੇ ਵਿਚ ਮਿਲਾਏ ਸਨ। ਕਰਦੇ ਕਰਾਂਦੇ ਪੰਦਰਾਂ ਭਗਤਾਂ ਦੀ ਬਾਣੀ ਇਸ ਖ਼ਜ਼ਾਨੇ ਵਿਚ ਮਿਲ ਗਈ।

ਇਸ ਤਰ੍ਹਾਂ ਬਾਹਰਵੀਂ ਸਦੀ ਈਸਵੀ ਤੋਂ ਸਤਾਰ੍ਹਵੀਂ ਸਦੀ (ਪੰਜ ਸਦੀਆਂ) ਵਿਚ ਰਚੀ ਹੋਈ ਬਾਣੀ ਗ੍ਰੰਥ ਵਿਚ ਆ ਗਈ। ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਸੰਨ 1675 ਈ: ਵਿਚ ਹੋਈ ਅਤੇ ਉਨ੍ਹਾਂ ਦੀ ਬਾਣੀ ਇਸ ਵਿਚ ਸ਼ਾਮਲ ਹੈ। ਭਗਤ ਜੈ ਦੇਵ ਜੀ ਦੀ ਬਾਣੀ ਸ਼ਾਮਲ ਹੈ ਅਤੇ ਇਨ੍ਹਾਂ ਦਾ ਜਨਮ 1170 ਈ: ਦਾ ਹੈ। ਪ੍ਰਾਚੀਨ ਵੈਦਿਕ ਸਾਹਿਤ ਵਿਚੋਂ ਜੋਗੀਆਂ ਦੀਆਂ ਰਚੀਆਂ ਬਾਣੀਆਂ ਵਿਚੋਂ ਵੀ ਪ੍ਰਤੱਖ ਜਾਂ ਪਰੋਖ ਰੂਪ ਵਿਚ ਕਈ ਟੂਕਾਂ, ਵਾਕ, ਵਾਕੰਸ਼, ਅਨੁਵਾਦ, ਕਈ ਸਾਧਨਾਂ ਦੁਆਰਾ ਇਸ ਗ੍ਰੰਥ ਵਿਚ ਸ਼ਾਮਲ ਹੋ ਗਏ ਹਨ। ਜੇ ਭਗਤਾਂ ਨੂੰ ਹੀ ਸਾਹਮਣੇ ਰਖਿਆ ਜਾਏ ਤਾਂ ਵੀ ਕਈਆਂ ਜਾਤੀਆਂ ਦੇ ਭਗਤਾਂ ਦੀ ਬਾਣੀ ਸ਼ਾਮਲ ਹੈ—ਜੈ ਦੇਵ, ਤ੍ਰਿਲੋਚਨ, ਰਾਮਾਨੰਦ ਆਦਿ ਬ੍ਰਾਹਮਣ ਸਨ। ਕਬੀਰ ਜੀ ਜੁਲਾਹੇ ਸਨ, ਨਾਮ ਦੇਵ ਜੀ ਛੀਂਬੇ ਸਨ, ਰਵਿਦਾਸ ਜੀ ਚਮਾਰ-ਸ਼ੂਦਰ ਸਨ; ਸੈਣ ਜੀ ਨਾਈ ਸਨ; ਆਦਿ। ਗੁਰੂ ਸਾਹਿਬਾਨ ਆਪ ਸਾਰੇ ਖਤਰੀ ਸਨ। ਗੁਰੂ ਸਾਹਿਬਾਨ ਪੰਜਾਬੀ ਸਨ। ਪਰ ਗੁਰੂ ਗ੍ਰੰਥ ਸਾਹਿਬ ਵਿਚ ਬੰਗਾਲ, ਮਹਾਂ ਰਾਸ਼ਟਰ, ਰਾਜਪੂਤਾਨਾ, ਉੱਤਰ ਪ੍ਰਦੇਸ਼, ਸਿੰਧ, ਅਵਧ, ਆਦਿ ਦੇ ਭਗਤਾਂ ਦੀ ਬਾਣੀ ਸ਼ਾਮਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ, ਇਸ ਤਰ੍ਹਾਂ, ਸਾਰੇ ਭਾਰਤੀਆਂ ਦਾ ਧਰਮ ਗ੍ਰੰਥ ਹੈ। ਸਾਰੇ ਭਾਰਤ ਭਰ ਦੇ ਮਹਾਨ ਪੁਰਸ਼ਾਂ, ਸੰਤਾਂ, ਗੁਰੂਆਂ, ਪੀਰਾਂ ਦੇ ਬਚਨ ਇਸ ਵਿਚ ਸਾਂਭੇ ਪਏ ਹਨ। ਇਹ ਸਾਡਾ ਸਾਂਝਾ ਵਿਰਸਾ ਹੈ। ਗੁਰੂ ਨਾਨਕ ਦੇਵ ਜੀ ਸਿੱਖ ਧਰਮ ਦੇ ਮੋਢੀ, ਸੰਚਾਲਕ ਹਨ। ਪਰ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਜੈ ਦੇਵ ਜੀ ਦੀ ਬਾਣੀ ਹੈ ਜੋ ਆਪ ਤੋਂ ਪੂਰੇ ਤਿੰਨ ਸੌ ਸਾਲ ਪਹਿਲ਼ਾਂ ਦੇ ਹਨ। ਸਾਰੇ ਭਗਤ ਜਿਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ, ਗੁਰੂ ਨਾਨਕ ਸਾਹਿਬ



ਸ੍ਰੀ ਹਰਿਮੰਦਰ ਸਾਹਿਬ ਦਾ ਅੰਦਰਲਾ ਦ੍ਰਿਸ਼

ਤੋਂ ਪਹਿਲਾਂ ਹੋਏ ਹਨ। ਸਿੱਖ ਇਨ੍ਹਾਂ ਸਭ ਨੂੰ 'ਇਹ ਸਭ ਗੁਰਪੀਰ ਹਮਾਰੇ' ਮੰਨਦੇ ਹਨ। ਸਮੁਚੇ ਤੌਰ ਤੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਗੁਰੂ ਮੰਨਦੇ ਹਨ।

ਸੋ ਦੋ ਸ੍ਰੇਣੀਆਂ ਦੀ ਬਾਣੀ ਗੁਰੂ ਅਰਜਨ ਦੇਵ ਜੀ ਨੂੰ ਪਿਓ ਦਾਦੇ ਦੇ ਖ਼ਜ਼ਾਨੇ ਵਿਚੋਂ ਮਿਲ ਗਈ। ਕਾਲ-ਵੰਡ ਅਨੁਸਾਰ ਭਗਤਾਂ ਦੀ ਪਹਿਲੀ ਸ਼ਰੇਣੀ ਹੈ ਤੇ ਗੁਰੂ ਸਾਹਿਬਾਨ ਦੀ ਦੂਜੀ ਸ਼ਰੇਣੀ। ਪੰਦਰਾਂ ਭਗਤ ਹੋ ਗਏ। ਪੰਜ ਗੁਰੂ ਸਾਹਿਬਾਨ ਹੋ ਗਏ (ਛੇਵੇਂ ਗੁਰੂ, ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਮਗਰੋਂ ਸ਼ਾਮਲ ਕੀਤੀ ਗਈ) ਪਰ ਗੁਰੂ ਅਰਜਨ ਸਾਹਿਬ ਨੇ ਇਕ ਹੋਰ ਸ਼ਰੇਣੀ ਦੀ ਬਾਣੀ ਆਪ ਹੀ ਪਰਵਾਨ ਕਰਕੇ ਸ਼ਾਮਲ ਕੀਤੀ। ਇਸ ਸ੍ਰੇਣੀ ਦੇ ਦੋ ਵਰਗ ਹਨ। ਇਹ ਸ੍ਰੇਣੀ ਗੁਰੂ ਘਰ ਦੇ ਨਿਕਟ ਵਰਤੀ ਮਹਾਂਪੁਰਸ਼ਾਂ ਤੇ ਸੰਤਾਂ ਦੀ ਹੈ। ਪਹਿਲੇ ਵਰਗ ਵਿਚ ਭਾਈ ਮਰਦਾਨਾ, ਬਾਬਾ ਸੁੰਦਰ, ਸ੍ਰੀ ਸਤਾ ਤੇ ਬਲਵੰਡ ਸ਼ਾਮਲ ਹਨ। ਦੂਜੇ ਵਰਗ ਵਿਚ ਗਿਆਰਾਂ ਭੱਟ ਹਨ ਜਿਨ੍ਹਾਂ ਦੇ ਸਵਯੈ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹਨ। ਭਾਈ ਮਰਦਾਨਾ ਜੀ ਸਾਰਾ ਜੀਵਨ ਗੁਰੂ ਨਾਨਕ ਸਾਹਿਬ ਨਾਲ ਕੀਰਤਨ ਕਰਦੇ ਰਹੇ, ਆਪ ਦੇ ਤਿੰਨ ਸਲੋਕ ਬਿਹਾਗੜਾ ਰਾਗ ਦੀ ਵਾਰ ਵਿਚ ਸ਼ਾਮਲ ਹਨ। ਬਾਬਾ ਸੁੰਦਰ ਜੀ ਗੁਰੂ ਅਮਰਦਾਸ ਜੀ ਦੇ ਪੜਪੋਤੇ ਸਨ। ਆਪ ਦੀ ਰਚਨਾ ਸੱਦ ਰਾਗ ਰਾਮਕਲੀ ਵਿਚ ਸ਼ਾਮਲ ਹੈ। ਸ੍ਰੀ ਸਤਾ ਤੇ ਬਲਵੰਡ ਗੁਰੂ ਅਰਜਨ ਸਾਹਿਬ ਦੇ ਦਰਬਾਰ ਦੇ ਕੀਰਤਨੀਦੇ ਰਬਾਬੀ ਸਨ, ਆਪ ਦੀ ਰਚੀ ਇਕ ਅੱਠ ਪਉੜੀਆਂ ਦੀ ਵਾਰ ਰਾਮਕਲੀ ਰਾਗ ਵਿਚ ਦਰਜ ਹੈ। ਭੱਟ ਸੁਲਤਾਨਪੁਰ ਦੇ ਵਾਸੀ ਬ੍ਰਾਹਮਣ ਸਨ ਭੱਟ ਇਕੋ ਪਰਿਵਾਰ ਦੇ ਸਨ। ਭੱਟ ਗੁਰੂ ਸਾਹਿਬਾਨ ਦੇ ਸਮਕਾਲੀ ਸਨ। ਇਨ੍ਹਾਂ ਦੇ ਨਾਮ ਇਸ ਤਰ੍ਹਾਂ ਹਨ: ਕਲਸਹਾਰ, ਜਾਲਪ, ਕੀਰਤ, ਭਿੱਖਾ, ਸੱਲ੍ਹ, ਭਲ੍ਹ, ਨਲ, ਗਯੰਦ, ਮਥੁਰਾ, ਬਲ੍ਹ, ਹਰਿਬੰਸ।

ਇਨ੍ਹਾਂ ਦੀਆਂ ਜਨਮ ਮਰਨ ਦੀਆਂ ਮਿਤੀਆਂ ਅਤੇ ਹੋਰ ਜੀਵਨ ਹਾਲਾਤ ਦਾ ਪਤਾ ਨਹੀਂ ਹੈ। ਇਹ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਗੁਰੂ ਘਰ ਨਾਲ ਸਬੰਧਤ ਹੋਏ। ਗੁਰੂ ਅਰਜਨ ਸਾਹਿਬ ਦੇ ਦਰਬਾਰ ਵਿਚ ਆਮ ਹਾਜ਼ਰ ਹੁੰਦੇ ਰਹੇ। ਇਨ੍ਹਾਂ ਦੀ ਸੰਤਾਨ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤਧਾਰੀ ਹੋਈ ਅਤੇ ਗੁਰੂ ਸਾਹਿਬ ਵਲੋਂ ਯੁੱਧ ਵਿਚ ਲੜੇ। ਕਈਆਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ।

ਗੁਰੂ ਸਾਹਿਬਾਨ, ਭਗਤਾਂ ਤੇ ਭੱਟਾਂ ਦੀ ਬਾਣੀ ਦਾ ਖ਼ਜ਼ਾਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਇਨ੍ਹਾਂ ਸਾਰੇ ਮਹਾਂਪੁਰਸ਼ਾਂ ਦੀ ਬਾਣੀ ਕਿਵੇਂ ਇਕ ਸਾਂਝੇ ਧਰਮ ਗ੍ਰੰਥ ਵਿਚ ਸ਼ਾਮਲ ਕਰ ਲਈ ਗਈ? ਇਸ ਅਨੋਖੇਪਨ ਪਿਛੇ ਬੜਾ ਪ੍ਰਬਲ ਸਿਧਾਂਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਹ ਸਿਧਾਂਤ, ਅਸੂਲ ਇਸ ਤਰ੍ਹਾਂ ਪ੍ਰਗਟ ਕੀਤਾ:

**ਆਸਾ ਮਹਲਾ ੧**

**ਛਿਅ ਘਰ, ਛਿਅ ਗੁਰ, ਛਿਅ ਉਪਦੇਸ।**
**ਗੁਰ ਗੁਰ ਏਕੋ ਵੇਸ ਅਨੇਕ।**
**ਬਾਬਾ ਜੈ ਘਰਿ ਕਰਤੇ ਕੀਰਤਿ ਹੋਇ।**
**ਸੋ ਘਰ ਰਾਖ ਵਡਾਈ ਤੋਇ।**

ਆਪ ਨੇ ਕਿਹਾ ਕਿ ਭਾਵੇਂ ਹਿੰਦੁਸਤਾਨ ਵਿਚ ਛੇ ਸ਼ਾਸਤਰ ਪਰਚਲਤ ਹਨ, ਉਨ੍ਹਾਂ ਦੇ ਛੇ ਗੁਰੂ ਆਪ ਹੋਏ ਹਨ, ਉਨ੍ਹਾਂ ਦੇ ਛੇ ਉਪਦੇਸ਼ ਹਨ। ਪਰ ਗੁਰੂਆਂ ਦਾ ਗੁਰੂ ਤੇ ਕੇਵਲ ਇਕੋ ਹੈ, ਉਹ ਅਕਾਲ ਪੁਰਖ, ਪਰਮਾਤਮਾ ਹੈ, ਸਾਰੇ ਗੁਰੂ ਉਸ ਤੋਂ ਹੀ ਗਿਆਨ, ਚਾਨਣ ਲੈਂਦੇ ਹਨ। ਗੁਰੂ ਨਾਨਕ ਦੇਵ ਜੀ ਨੇ 'ਘਰ' ਸ਼ਾਸਤਰ ਜਾਂ ਧਰਮ ਗ੍ਰੰਥ ਲਈ ਇਥੇ ਵਰਤਿਆ ਹੈ। ਇਨ੍ਹਾਂ ਸਤਰਾਂ ਵਿਚ ਹੀ ਆਪ ਨੇ ਆਪਣੇ ਪ੍ਰਭੂ ਪਾਸ ਬੇਨਤੀ ਕੀਤੀ ਹੈ ਕਿ ਜਿਸ ਵੀ ਘਰ ਭਾਵ ਧਰਮ ਗ੍ਰੰਥ ਜਾਂ ਸ਼ਾਸਤ੍ਰ ਵਿਚ ਤੇਰੀ, ਹੇ ਪ੍ਰਭੂ ਕੀਰਤੀ ਹੈ ਉਸ ਨੂੰ ਬਚਾ ਲੈ, ਉਸ ਦਾ ਸਤਿਕਾਰ ਹੋਵੇ। ਪ੍ਰਭੂ ਨਾਲ ਇਕਮਿਕ ਭਗਤਾਂ, ਮਹਾਂਪੁਰਸ਼ਾਂ ਦੀ ਆਤਮਿਕ ਅਵਸਥਾ ਇਕੋ ਹੈ, ਇਸ ਲਈ ਐਸੇ ਸਾਰੇ ਭਗਤਾਂ ਦੀ ਬਾਣੀ ਮਹਾਨ ਹੈ ; ਸਚੀ ਹੈ। ਇਕਾ ਬਾਣੀ ਇਕੁ ਗੁਰੁ ਇਕੋ ਸ਼ਬਦ ਵੀਚਾਰਿ (ਸੋਰਠਿ ਮ: ੧) ਇਹ ਵਾਕ ਗੁਰੂ ਅਮਰਦਾਸ ਜੀ ਦਾ ਹੈ।

————

# 2

## ਸ਼ਬਦ

### (1)

ਗੁਰੂ ਨਾਨਕ ਦੇਵ ਜੀ ਦੀ ਜੀਵਨ ਕਥਾ ਨੂੰ ਜਨਮਸਾਖੀ ਆਖਦੇ ਹਨ । ਜਨਮਸਾਖੀ ਵਿਚ ਗੁਰੂ ਨਾਨਕ ਦੇਵ ਜੀ ਕਈ ਵਾਰ ਭਾਈ ਮਰਦਾਨਾ ਜੀ ਨੂੰ ਕਹਿੰਦੇ ਦਸੇ ਗਏ ਹਨ : 'ਮਰਦਾਨਿਆ ਵਜਾ ਰਬਾਬ, ਬਾਣੀ ਆਈ ਊ'। ਸ੍ਰੀ ਗੁਰੂ ਗ੍ਰੰਥ ਸਾਹਿਬ ਬਾਣੀ ਦਾ ਖ਼ਜ਼ਾਨਾ ਹੈ । ਇਹ ਬਾਣੀ ਪ੍ਰਭੂ ਵਲੋਂ ਆਉਂਦੀ ਦਸੀ ਗਈ ਹੈ, ਰਚੀ ਜਾਂਦੀ ਨਹੀਂ ਦਸੀ ਗਈ । ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ :

**'ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ'** ।

ਉਨ੍ਹਾਂ ਨੇ ਆਪਣੇ ਆਪ ਨੂੰ 'ਸ਼ਾਇਰ' ਵੀ ਕਿਹਾ ਹੈ । ਸ਼ਾਇਰ ਦਾ ਹੁਣ ਆਮ ਅਰਥ ਕਵੀ, ਕਵੀਸ਼ਰ. ਦਾ ਹੈ । ਪਰ ਇਸ ਦਾ ਅਸਲ ਅਰਥ 'ਪੈਗੰਬਰ' ਦਾ ਹੈ, ਭਾਵ ਧਰਮ ਸੰਚਾਲਕ ਤੇ ਗੁਰੂ ਦਾ ਹੈ । ਉਹ ਸਾਧਾਰਣ ਰੂਪ ਦੇ ਕਵੀ ਨਹੀਂ ਸਨ ਜੋ ਕਈ ਸਾਧਨ ਵਰਤ ਕੇ ਆਪਣੀ ਕਲਪਨਾ ਤੇ ਬਲ-ਬੁੱਧੀ ਨਾਲ ਕਾਵਿ ਰਚਨਾ ਕਰਦੇ ਸਨ । ਗੁਰੂ ਨਾਨਕ ਸਾਹਿਬ ਜੀ ਦਾ ਕਥਨ ਹੈ ਕਿ ਜੋ ਕੁਝ ਮੈਂ ਕਹਿੰਦਾ ਹਾਂ, ਇਹ ਮੇਰੇ ਖਸਮ ਦੀ ਬਾਣੀ ਹੈ । ਮੇਰੀ ਰਚਨਾ ਨਹੀਂ ਹੈ । ਖਸਮ ਤੋਂ ਭਾਵ ਮਾਲਕ, ਪ੍ਰਭੂ ਤੋਂ ਹੈ । ਭਾਵ, ਜੋ ਕੁਝ ਮੈਂ ਕਹਿੰਦਾ ਹਾਂ ਇਹ ਪਰਮਾਤਮਾ ਦੇ ਬਚਨ ਹਨ, ਇਹ ਪ੍ਰਭੂ ਵਲੋਂ ਭੇਜਿਆ ਹੁਕਮ ਹੈ । ਮੈਂ ਤੇ ਕੇਵਲ ਇਹ ਬਚਨ ਜੀਵਾਂ ਤੀਕ ਪਹੁੰਚਾਂਦਾ ਹਾਂ । ਗੁਰੂ ਅਰਜਨ ਦੇਵ ਜੀ ਨੇ ਵੀ ਇਹੋ ਕਿਹਾ ਹੈ ਕਿ ਜੋ ਕੁਝ ਮੈਂ ਕਹਿੰਦਾ ਹਾਂ, ਇਹ ਧੁਰ ਕੀ ਬਾਣੀ ਹੈ, ਮੇਰੀ ਰਚਨਾ ਨਹੀਂ ਹੈ ।— —'ਧੁਰ ਕੀ ਬਾਣੀ ਆਈ ਤਿਨਿ ਸਗਲੀ ਚਿੰਤ ਮਿਟਾਈ' ਧੁਰ ਕੀ ਬਾਣੀ ਦਾ ਭਾਵ

ਉਚੇ ਤੋਂ ਉਚੇ ਦਰਬਾਰ, ਦਰਗਾਹ ਤੋਂ ਆਈ ਬਾਣੀ ਹੈ। ਉੱਚੀ ਤੋਂ ਉੱਚੀ ਦਰਗਾਹ ਪ੍ਰਭੂ ਦੀ ਹੈ। ਸੰਕੇਤ ਇਹੋ ਹੈ ਕਿ ਇਸ ਖ਼ਜ਼ਾਨੇ ਵਿਚ ਪਈ ਬਾਣੀ ਪਰਮਾਤਮਾ ਦੀ ਆਪਣੀ ਬਾਣੀ ਹੈ। ਸ੍ਰੀ ਗੁਰੂ ਅਰਜਨ ਸਾਹਿਬ ਨੇ ਸਪਸ਼ਟ ਕਿਹਾ ਹੈ ਕਿ ਮੈਂ ਆਪ ਰਚਨਾ ਕਰਨਾ ਨਹੀਂ ਜਾਣਦਾ, ਵਖਿਆਨ ਨਹੀਂ ਕਰਨਾ ਜਾਣਦਾ, ਮੈਨੂੰ ਜੋ ਹੁਕਮ ਮਿਲਦਾ ਹੈ, ਮੈਂ ਸੁਣਾ ਦਿੰਦਾ ਹਾਂ——'ਹਉ ਆਪਹੁ ਬੋਲਿ ਨ ਜਾਣਦਾ ਮੈਂ ਕਹਿਆ ਸਭੁ ਹੁਕਮਾਉ ਜੀਉ' ਇਸ ਖ਼ਜ਼ਾਨੇ ਵਿਚ ਰਖੀ ਬਾਣੀ ਪ੍ਰਮਾਤਮਾ ਵਲੋਂ ਮਿਲੇ ਹੁਕਮ ਹਨ। ਸਾਰੀ ਗੱਲ ਦਾ ਭਾਵ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਆਈ ਬਾਣੀ ਪਰਮਾਤਮਾ ਦੀ ਬਾਣੀ ਹੈ, ਉਸ ਦਾ ਹੁਕਮ ਹੈ, ਇਹ ਮਨੁੱਖੀ ਰਚਨਾ ਨਹੀਂ ਹੈ। ਇਸ ਤਰ੍ਹਾਂ ਦੀ ਬਾਣੀ ਨੂੰ ਸ਼ਰੁਤੀ ਕਹਿੰਦੇ ਹਨ।

ਹੁਣ ਪ੍ਰਸ਼ਨ ਇਹ ਉਠਦਾ ਹੈ ਕਿ ਪਰਮਾਤਮਾ ਦੀ ਬਾਣੀ ਅਰਥਾਤ ਹੁਕਮ, ਕਿਵੇਂ ਗੁਰੂ ਨਾਨਕ ਸਾਹਿਬ ਜਾਂ ਹੋਰ ਗੁਰੂ ਸਾਹਿਬਾਨ ਜਾਂ ਭਗਤਾਂ ਨੂੰ ਮਿਲਦਾ ਸੀ। ਇਸ ਦਾ ਉੱਤਰ ਗੁਰੂ ਨਾਨਕ ਦੇਵ ਜੀ ਨੇ ਇਉਂ ਸੁਝਾਇਆ ਹੈ। ਸਤਿਗੁਰੂ ਵਿਚ ਪ੍ਰਮਾਤਮਾ ਆਪਣਾ ਆਪ ਰੱਖਦਾ ਹੈ ਤੇ ਸਤਿ ਗੁਰੂ ਉਸ ਦੇ ਹੁਕਮ ਨੂੰ ਪ੍ਰਗਟ ਕਰਦਾ ਹੈ।

'ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ।' ਇਹ ਆਮ ਮਨੁੱਖ ਲਈ ਸਮਝਣਾ ਸੰਭਵ ਨਹੀਂ ਹੈ ਕਿ ਪ੍ਰਮਾਤਮਾ ਸਤਿਗੁਰੂ ਦੇ ਅੰਦਰ ਕਿਵੇਂ ਬੈਠਦਾ ਹੈ ਅਤੇ ਸਤਿਗੁਰੂ ਉਸ ਦੀ ਗੱਲ ਨੂੰ ਕਿਵੇਂ ਸਮਝਦਾ ਹੈ। ਪ੍ਰਮਾਤਮਾ ਦੇ ਦਰਬਾਰ ਦਾ ਜੋ ਵਰਤਾਰਾ ਹੈ, ਜੋ ਉਸ ਦਾ ਹੁਕਮ ਹੈ, ਉਸ ਨੂੰ ਵਿਸ਼ੇਸ਼ ਭਗਤ ਦਾ ਗੁਰੂ ਹੀ ਜਾਣਦੇ, ਸਮਝਦੇ ਹਨ। ਉਨ੍ਹਾਂ ਪਾਸ ਸ਼ਬਦ ਦੀ ਸ਼ਕਤੀ ਹੁੰਦੀ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਸ਼ਬਦ ਕਹਿੰਦੇ ਹਨ। ਸ਼ਬਦ ਦਾ ਭਾਵ ਉਹ ਗਿਆਨ, ਤਜਰਬਾ, ਅਨੁਭਵ ਹੈ ਜੋ ਸਾਧਾਰਣ ਇੰਦ੍ਰਿਆਂ ਅੱਖਾਂ, ਕੰਨ, ਨੱਕ ਆਦਿ ਤੇ ਬੁੱਧੀ ਨਾਲ ਨਹੀਂ ਪ੍ਰਾਪਤ ਹੁੰਦਾ, ਸਗੋਂ ਮਨੁੱਖੀ ਇੰਦ੍ਰਿਆਂ ਤੋਂ ਬੁੱਧੀ ਤੋਂ ਪਰੇ ਦਾ ਤਜਰਬਾ ਜਾਂ ਅਨੁਭਵ ਹੈ। ਸਤਿਗੁਰੂ ਵਿਚ ਸ਼ਬਦ ਦੀ ਸ਼ਕਤੀ ਹੁੰਦੀ ਹੈ, ਉਹ ਸਾਧਾਰਣ ਇੰਦ੍ਰਿਆਂ ਦੇ ਜੀਵਨ ਤੇ ਬੁੱਧੀ ਤੋਂ ਪਰੇ ਦੀ ਗੱਲ ਜਾਣਦਾ ਹੈ। ਜੋ ਕੁਝ ਉਹ ਕਹਿੰਦਾ ਹੈ ਉਹ ਅੱਖਾਂ. ਕੰਨਾਂ, ਜੀਭ, ਰੂਪ. ਰਸ, ਗੰਧ ਦਾ ਤਜ਼ਰਬਾ ਜਾਂ ਗੱਲ ਨਹੀਂ ਹੈ, ਉਹ ਕੁਝ ਹੋਰ ਹੈ, ਉਹ ਆਤਮਾ ਦੀ ਗੱਲ ਹੈ। ਆਤਮਾ ਦਾ ਤਜ਼ਰਬਾ ਸ਼ਬਦ ਹੈ। ਪ੍ਰਮਾਤਮਾ ਕਿਸ ਨੇ ਦੇਖਿਆ ਹੈ, ਇਨ੍ਹਾਂ ਅੱਖਾਂ ਨਾਲ ਕਿਸੇ ਨੇ ਉਸ ਨੂੰ ਨਹੀਂ ਦੇਖਿਆ। ਗੁਰੂ ਜੀ ਨੇ ਪਰਮਾਤਮਾ ਦੇ ਦਰਬਾਰ ਦੀ ਬੜੇ ਵਿਸਥਾਰ ਨਾਲ ਗੱਲ 'ਸੋਦਰੁ' ਦੀ ਪਉੜੀ ਵਿਚ ਦਸੀ ਹੈ ਕਿ ਉਥੇ ਕਿਤਨੇ ਇੰਦ੍ਰ, ਦੇਵਤੇ, ਸਿਧ, ਜਤੀ, ਮੋਹਣੀਆਂ ਕੀਰਤਨ ਕਰਦੇ ਹਨ। ਇਹ ਸ਼ਬਦ ਦੀ ਆਤਮਿਕ ਸ਼ਕਤੀ ਦੁਆਰਾ ਉਨ੍ਹਾਂ ਨੇ ਦੇਖਿਆ, ਸੁਣਿਆ ਤੇ ਜਾਣਿਆ। ਸਾਧਾਰਣ ਆਮ ਮਨੁੱਖੀ ਅੱਖਾਂ ਨਾਲ ਇਹ ਦਰਬਾਰ ਕਿਸੇ ਨੂੰ ਨਹੀਂ ਦਿਸਦਾ। ਗੁਰੂ ਸਾਹਿਬ ਨੇ ਆਪ ਹੀ ਸੰਕੇਤ ਕੀਤਾ ਹੈ ਕਿ ਇਹ ਅੱਖਾਂ ਹੋਰ ਹਨ ਜਿਨ੍ਹਾਂ ਨਾਲ ਪਰਮਾਤਮਾ ਦਿਸਦਾ ਹੈ। ਉਹ ਅੰਦਰ ਦੀਆਂ ਮਾਨਸਿਕ ਅੱਖਾਂ ਹਨ, ਉਹ ਸ਼ਬਦ ਦੀਆਂ ਅੱਖਾਂ ਹਨ। ਗੁਰੂ ਗ੍ਰੰਥ ਦੀ ਬਾਣੀ ਵਿਚ ਅਨੇਕ ਗੱਲਾਂ ਦਸੀਆਂ ਹੋਈਆਂ ਹਨ।

ਜਿਵੇਂ ਆਤਮਾ ਹੈ, ਆਤਮਾ ਕਈ ਜੂਨਾਂ ਵਿਚੋਂ ਲੰਘਦੀ ਹੈ, ਮੌਤ ਮਗਰੋਂ ਧਰਮ ਰਾਜ ਦੇ ਦਰਬਾਰ ਵਿਚ ਜੀਵਾਂ ਦੇ ਕਰਮ ਵਿਚਾਰੇ ਜਾਂਦੇ ਹਨ। ਚੰਗੇ ਤੇ ਮੰਦੇ ਕਰਮਾਂ ਦਾ ਫਲ ਮਿਲਦਾ ਹੈ, ਨਰਕ ਤੇ ਸਵਰਗ ਹੁੰਦੇ ਹਨ। ਇਹ ਕਿਸ ਨੇ ਦੇਖੇ ਹਨ। ਇਹ ਉਨ੍ਹਾਂ ਨੇ ਦੇਖੇ ਹਨ ਜਿਨ੍ਹਾਂ ਨੂੰ ਸ਼ਬਦ ਦੀ ਸ਼ਕਤੀ ਮਿਲੀ ਹੈ, ਜੋ ਇੰਦ੍ਰਿਆਂ ਤੋਂ ਪਰ੍ਹਾਂ, ਆਤਮਿਕ ਅੱਖਾਂ ਨਾਲ ਦੇਖ ਸਕਦੇ ਹਨ। ਇਹ ਸਭ ਗੱਲਾਂ ਪੂਰਣ ਰੂਪ ਵਿਚ ਸੱਚ ਹਨ, ਪਰ ਉਹ ਅੱਖਾਂ ਹੋਰ ਹਨ ਜਿਨ੍ਹਾਂ ਦੁਆਰਾ ਇਨ੍ਹਾਂ ਦਾ ਤਜਰਬਾ ਹੁੰਦਾ ਹੈ। ਸਾਰ ਇਹ ਹੈ ਕਿ ਮਾਨਸਿਕ ਸ਼ਕਤੀ ਨਾਲ ਪਰਮ ਉੱਚੀਆਂ ਪ੍ਰਮਾਤਮਾ ਦੀਆਂ ਗੱਲਾਂ ਅਤੇ ਸਚਾਈਆਂ ਦੀ ਸੂਝ ਹੁੰਦੀ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਜੋ ਕੁਝ ਦਸਿਆ ਹੈ, ਉਹ ਆਤਮਿਕ ਅਨੁਭਵ ਵਾਲੇ ਲੋਕਾਂ ਦੇ ਤਜਰਬੇ ਹਨ। ਜਦੋਂ ਸ਼ਬਦਾ ਦਾ ਪਾਠ ਹੁੰਦਾ ਹੈ, ਤਦ ਗੁਰੂ ਦੇ ਤਜਰਬੇ ਦਾ ਵਿਚਾਰ ਹੁੰਦਾ ਹੈ। ਬਾਣੀ ਸ਼ਬਦ ਹੈ।

ਹੁਣ ਪ੍ਰਸ਼ਨ ਇਹ ਉਠਦਾ ਹੈ ਕਿ ਸਾਰੇ ਜੀਵ-ਜੰਤਾਂ ਜਾਂ ਘੱਟੋ ਘੱਟ ਮਨੁੱਖਾਂ ਨੂੰ ਸ਼ਬਦ ਸ਼ਕਤੀ ਕਿਉਂ ਪ੍ਰਾਪਤ ਨਹੀਂ ਹੈ। ਗੁਰੂ ਨਾਨਕ ਦੇਵ ਜੀ ਦਾ ਕਥਨ ਹੈ ਕਿ ਹਰ ਮਨੁੱਖ ਨੂੰ ਇਹ ਸ਼ਕਤੀ ਪ੍ਰਾਪਤ ਹੋ ਸਕਦੀ ਹੈ। ਇਸ ਲਈ ਸਾਧਨਾ ਅਤੇ ਮਿਹਨਤ ਕਰਨੀ ਪੈਣੀ ਹੈ, ਜਿਵੇਂ ਕਿਸੇ ਵਿਦਿਆ ਦੇ ਕੰਮ ਵਿਚ ਨਿਪੁੰਨਤਾ ਪ੍ਰਾਪਤ ਕਰਨ ਲਈ ਲੰਮੀ ਸਾਧਨਾ ਦੀ ਲੋੜ ਹੁੰਦੀ ਹੈ, ਜੋ ਮਨੁੱਖ ਵੀ ਇਹ ਸਾਧਨਾ ਕਰੇ, ਉਸ ਨੂੰ ਸ਼ਬਦ ਦੀ ਸ਼ਕਤੀ ਮਿਲ ਜਾਂਦੀ ਹੈ ਤੇ ਜੋ ਕੁਝ ਗੁਰੂ ਸਾਹਿਬਾਨ ਨੇ ਜਾਂ ਭਗਤਾਂ ਨੇ ਕਿਹਾ ਹੈ, ਉਸ ਦਾ ਪਰਤਾਵਾ ਇਹ ਕਰ ਸਕਦਾ ਹੈ। ਜਿਸ ਸਾਧਨਾ, ਅਭਿਆਸ ਜਾਂ ਵਿਧੀ ਨਾਲ ਇਹ ਸ਼ਕਤੀ ਮਿਲਦੀ ਹੈ, ਉਹ ਨਾਮ ਦਾ ਸਿਮਰਨ ਬਾਣੀ ਹੈ। ਨੀਚ ਜਾਤ ਦੇ ਭਗਤਾਂ ਨੇ ਨਾਮ ਸਿਮਰਿਆ ਤੇ ਉਹ ਸ਼ਬਦ ਵਾਲ ਹੋ ਗਏ ਅਤੇ ਉਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਨਾਮ ਸਿਮਰਨ ਨਾਲ ਜਿਵੇਂ ਸ਼ਬਦ ਦੀ ਸ਼ਕਤੀ ਅੰਦਰ ਪੈਦਾ ਹੁੰਦੀ ਹੈ, ਉਸ ਦਾ ਰੂਪ ਗੁਰੂ ਨਾਨਕ ਸਾਹਿਬ ਨੇ ਇਉਂ ਦਸਿਆ ਹੈ :

ਜਤੁ ਪਾਹਾਰਾ ਧੀਰਜੁ ਸੁਨਿਆਰੁ।
ਅਹਰਣਿ ਮਤਿ ਵੇਦੁ ਹਥਿਆਰ,
ਭਉ ਖਲਾ ਅਗਨਿ ਤਪ ਤਾਉ,
ਭਾਂਡਾ ਭਾਉ ਅੰਮ੍ਰਿਤ ਤਿਤੁ ਢਾਲਿ।
ਘੜੀਐ ਸਬਦੁ ਸਚੀ ਟਕਸਾਲ,
ਜਿਨ ਕਉ ਨਦਰਿ ਕਰਮੁ ਤਿਨ ਕਾਰ।
ਨਾਨਕ ਨਦਰੀ ਨਦਰਿ ਨਿਹਾਲ। ੩੮। (ਜਪੁਜੀ)

ਜਿਨ੍ਹਾਂ ਭਾਗਾਂ ਵਾਲੇ ਲੋਕਾਂ, ਭਗਤਾਂ ਉੱਤੇ ਪ੍ਰਮਾਤਮਾ ਦੀ ਨਜ਼ਰ, ਕਿਰਪਾ ਹੁੰਦੀ ਹੈ, ਉਹ ਇਸ ਤਰ੍ਹਾਂ ਦੀ ਸਾਧਨਾ, ਕਰਮ, ਰਹਿਣੀ ਰਖਦੇ ਹਨ, ਤੇ ਨਿਹਾਲ ਹੁੰਦੇ ਹਨ। ਉਹ ਜਤੁ, ਧੀਰਜ, ਮਤਿ, ਵੇਦ, (ਗਿਆਨ), ਭਉ (ਪ੍ਰਮਾਤਮਾ ਦਾ ਡਰ), ਤਪ (ਸਮਾਧੀ), ਭਾਉ

(ਪ੍ਰਮਾਤਮਾ ਦਾ ਪ੍ਰੇਮ) ਦਾ ਜੀਵਨ ਜੀਉਂਦੇ ਹਨ। ਇਨ੍ਹਾਂ ਦੇ ਅੰਦਰ ਸ਼ਬਦ ਪ੍ਰਗਟ ਹੁੰਦਾ ਹੈ, ਇਨ੍ਹਾਂ ਦੇ ਹਿਰਦੇ ਵਿਚ, ਆਤਮਾ ਵਿਚ, ਸ਼ਬਦ ਦੀ ਟਕਸਾਲ ਬਣਦੀ ਹੈ, ਇਹ ਆਤਮਿਕ ਅਨੁਭਵ ਦੀਆਂ ਗੱਲਾਂ ਕਹਿਣ ਦੇ ਸਮਰਥ ਹੁੰਦੇ ਹਨ। ਇਹ ਸ਼ਬਦ ਵਾਲੇ ਭਗਤ, ਗੁਰੂ ਮਹਾਂਪੁਰਸ਼ ਹੁੰਦੇ ਹਨ। ਜਤ ਤੇ ਧੀਰਜ ਉਹੋ ਹੈ ਜਿਸ ਨੂੰ ਪਿਛੇ ਅਸੀਂ ਮਾਨਸਿਕ ਸਭਿਆਚਾਰ ਕਹਿ ਆਏ ਹਾਂ ; ਮਤਿ ਤੇ ਵੇਦ ਉਹ ਹੈ ਜਿਸ ਨੂੰ ਬੌਧਿਕ ਸਭਿਆਚਾਰ ਕਿਹਾ ਹੈ ; ਭਉ, ਤਪ ਤੇ ਭਾਉ ਉਹ ਜੀਵਨ ਹੈ ਜਿਸ ਨੂੰ ਪਿਛੇ ਆਤਮਿਕ ਸਭਿਆਚਾਰ ਕਿਹਾ ਹੈ। (ਵੇਖੋ 'ਥਾਲ' ਵਾਲਾ ਅਧਿਆਇ) । ਇਹ ਸਭ ਕੁਝ ਨਾਮ ਦੀ ਕਮਾਈ ਨਾਲ ਹੁੰਦਾ ਹੈ। ਨਾਮ ਦੇ ਸਿਮਰਨ, ਜਪਣ, ਧਿਆਉਣ ਨਾਲ ਪ੍ਰੇਮ ਨਾਲ ਸ਼ਰਧਾ ਨਾਲ, ਪ੍ਰਤੀਤ ਨਾਲ ਨਾਮ ਦੇ ਜਪਣ ਨਾਲ, ਕੋਈ ਕਰ ਕੇ ਦੇਖੇ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਗੁਰੂ ਸਾਹਿਬਾਨ ਭਗਤਾਂ, ਭੱਟਾਂ ਦੀ ਬਾਣੀ ਹੈ ਉਨ੍ਹਾਂ ਨੂੰ ਇਸੇ ਸਾਧਨ, ਤਰੀਕੇ, ਜੁਗਤੀ ਨਾਲ ਸ਼੍ਰੁਤੀ, ਸ਼ਬਦ, ਆਤਮਿਕ ਅਨੁਭਵ, 'ਧੁਰ ਕੀ ਬਾਣੀ' ਖਸਮ ਕੀ ਬਾਣੀ ਜਾਂ ਹੁਕਮਾਉ ਪ੍ਰਾਪਤ ਹੋਇਆ। ਇਤਨੇ ਮਹਾਪੁਰਸ਼ਾਂ ਦਾ ਸ਼ਬਦ ਹੀ ਨਾਮ ਸਿਮਰਨ ਦੇ ਸਾਧਨ ਦੀ ਸ੍ਰੇਸ਼ਟਤਾ ਦਾ ਪ੍ਰਮਾਣ ਹੈ। ਬਸ, ਇਥੇ ਇਤਨਾ ਕਹਿਣਾ ਹੀ ਕਾਫ਼ੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਈ ਬਾਣੀ ਸ਼ਬਦ ਦੁਆਰਾ ਪ੍ਰਾਪਤ ਹੋਈ ਹੈ, ਤੇ ਸ਼ਬਦ ਹੈ।

## (2)

(1) ਸ੍ਰੀ ਗੁਰੂ ਅਰਜਨ ਸਾਹਿਬ ਨੇ ਸ਼ਬਦ ਜਾਂ ਬਾਣੀ ਦੇ ਇਤਨੇ ਵੱਡੇ ਭੰਡਾਰ ਜਾਂ ਖ਼ਜ਼ਾਨੇ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਨਿਮਨ ਦਰਜ ਵਿਧੀ ਨਾਲ ਤਰਤੀਬ ਦਿਤੀ ਅਤੇ ਸੰਪਾਦਨ ਕੀਤਾ। ਇਸ ਸੰਪਾਦਨ ਵਿਚ ਇਕ ਜੁਗਤੀ, ਕ੍ਰਮ, ਤਰੀਕਾ ਵਰਤਿਆ ਗਿਆ ਹੈ। 90% ਬਾਣੀ ਰਾਗਾਂ ਵਿਚ ਹੈ। ਬਾਣੀ ਇਕੱਤੀ ਰਾਗਾਂ ਵਿਚ ਹੈ। ਗੁਰੂ ਗ੍ਰੰਥ ਸਾਹਿਬ ਵਿਚ ਨਿਮਨ ਦਰਜ ਇਕੱਤੀ ਰਾਗਾਂ ਵਿਚ ਬਾਣੀ ਉਚਾਰੀ ਗਈ ਹੈ ਅਤੇ ਉਹ ਰਾਗ ਇਸ ਕ੍ਰਮ ਵਿਚ ਰਖੇ ਗਏ ਹਨ :—

| ਨੰ: | ਰਾਗ | ਪੰਨੇ ਗੁਰੂ ਗ੍ਰੰਥ ਸਾਹਿਬ |
|---|---|---|
| (1) | ਰਾਗ ਸਿਰੀ | 14-93 |
| (2) | ਰਾਗ ਮਾਝ | 94-150 |
| (3) | ਰਾਗ ਗਉੜੀ | 151-346 |
| (4) | ਰਾਗ ਆਸਾ | 347-488 |
| (5) | ਰਾਗ ਗੂਜਰੀ | 489-526 |
| (6) | ਰਾਗ ਦੇਵਗੰਧਾਰੀ | 527-536 |
| (7) | ਰਾਗ ਬਿਹਾਗੜਾ | 537-556 |
| (8) | ਰਾਗ ਵਡਹੰਸ | 557-594 |

ਗੁਰੂ ਗ੍ਰੰਥ ਸਾਹਿਬ ਦੀ ਛੱਪੀ ਹਰ ਬੀੜ ਵਿਚ ਹੁਣ ਪੰਨਾ-ਵੰਡ ਇਸੇ ਤਰ੍ਹਾਂ ਹੀ ਹੈ। ਗੁਰੂ ਗ੍ਰੰਥ ਸਾਹਿਬ ਦੇ ਕੁਲ ਪੰਨੇ 1430 ਹਨ। ਸੋ (1-13) ਤਕ ਦੇ ਪੰਨਿਆਂ ਦੇ ਜਪੁ, ਸੋਦਰੁ ਤੇ ਸੋ ਪੁਰਖੁ, ਤੇ ਸੋਹਿਲਾ ਬਾਣੀਆਂ ਹਨ। ਇਹ ਨਿਤ ਨੇਮ ਦੀਆਂ ਬਾਣੀਆਂ ਹਨ। ਸਿਖ ਸਵੇਰੇ ਜਪੁਜੀ ਦਾ ਪਾਠ ਕਰਦੇ ਹਨ, ਸ਼ਾਮ ਨੂੰ ਸੋਦਰੁ, ਸੋ ਪੁਰਖੁ, ਰਹਿਰਾਸ ਦਾ, ਰਾਤ ਨੂੰ ਬਿਸਰਾਮ ਸਮੇਂ ਸੋਹਿਲਾ ਦਾ। ਗੁਰੂ ਗ੍ਰੰਥ ਸਾਹਿਬ ਦੇ ਪੰਨਾ 1353 ਤੋਂ 1430 ਤਕ ਨਿਮਨ ਦਰਜ ਬਾਣੀਆਂ ਦਰਜ ਹਨ ਜਿਨ੍ਹਾਂ ਨੂੰ ਸਮਾਪਤੀ ਦੀਆਂ ਬਾਣੀਆਂ ਕਹਿੰਦੇ ਹਨ। ਸਮਾਪਤੀ ਦੀਆਂ ਬਾਣੀਆਂ ਨੂੰ ਭੋਗ ਦੀਆਂ ਬਾਣੀਆਂ ਵੀ ਕਹਿੰਦੇ ਹਨ।

| | | |
|---|---|---|
| (2) | ਸਲੋਕ ਸਹਸਕ੍ਰਿਤੀ ਮ : ੫ | 1353-1360 |
| (3) | ਗਾਥਾ ਮਹਲਾ ੫ | 1360-1361 |
| (4) | ਫੁਨਹੇ ਮਹਲਾ ੫ | 1361-1363 |
| (5) | ਚਉਬੋਲੇ ਮਹਲਾ ੫ | 1363-1364 |
| (6) | ਸਲੋਕ ਭਗਤ ਕਬੀਰ | 1364-1377 |
| (7) | ਸਲੋਕ ਸੇਖ ਫਰੀਦ ਕੇ | 1377-1384 |
| (8) | ਸਵਯੇ ਸ੍ਰੀ ਮੁਖ ਵਾਕ੍ਯ | 1385-1389 |
| (9) | ਸਵਯੇ ਭੱਟਾ ਕੇ | 1389-1409 |
| (10) | ਸਲੋਕ ਵਾਰਾਂ ਤੇ ਵਧੀਕ | 1410-1426 |
| (11) | ਸਲੋਕ ਮਹਲਾ ੯ | 1426-1429 |
| (12) | ਮੁੰਦਾਵਣੀ ਮਹਲਾ ੫ | 1429 |
| (13) | ਰਾਗ ਮਾਲਾ | 1429-1430 |

ਹਰ ਰਾਗ ਵਿਚ ਬਾਣੀ ਨਿਸ਼ਚਿਤ ਵਿਉਂਤ ਵਿਚ ਰੱਖੀ ਹੋਈ ਹੈ। ਇਹ ਵਿਉਂਤ ਇਸ ਤਰ੍ਹਾਂ ਹੈ। ਕ੍ਰਮ ਵਾਰ ਬਾਣੀ ਨੂੰ ਇਸ ਤਰ੍ਹਾਂ ਸਾਹਿਤਕ ਰੂਪਾਂ ਅਨੁਸਾਰ ਤਰਤੀਬ ਦਿਤੀ ਹੋਈ ਹੈ।

(1) ਪਦੇ (ਜਿਨ੍ਹਾਂ ਵਿਚ ਦੋਪਦੇ, ਤਿਪਦੇ, ਚਉਪਦੇ, ਪੰਚ ਪਦੇ, ਛਪਦੇ, ਸਤਪਦੇ ਹਨ।)

(2) ਅਸ਼ਟਪਦੀਆਂ

(3) ਸਿਰਲੇਖਾਂ ਵਾਲੀਆਂ ਬਾਣੀਆਂ (ਜਿਵੇਂ ਉਦਾਹਰਣ ਵਜੋਂ ਰਾਗ ਰਾਮਕਲੀ ਵਿਚ ਹਨ ਅਨੰਦ, ਸਦ, ਓਅੰਕਾਰ, ਸਿਧ ਗੋਸਟਿ)

(4) ਛੰਦ

(5) ਵਾਰ ਜਾਂ ਵਾਰਾਂ (ਕਈ ਰਾਗਾਂ ਵਿਚ ਵਾਰ ਨਹੀਂ ਹੈ, ਕਈਆਂ ਵਿਚ ਦੋ ਵੀ ਹਨ)

(6) ਭਗਤਾਂ ਦੀ ਬਾਣੀ

ਇਨ੍ਹਾਂ ਕਾਵਿ-ਰੂਪਾਂ ਤੋਂ ਛੁੱਟ ਕਈ ਹੋਰ ਸਿਰਲੇਖ ਕਈ ਬਾਣੀਆਂ ਪਦਿਆਂ ਆਦਿ ਨੂੰ ਦਿਤੇ ਗਏ ਹਨ। ਉਹ ਸਿਰਲੇਖ ਇਸ ਤਰ੍ਹਾਂ ਹਨ : ਆਰਤੀ, ਅਲਾਹੁਣੀ, ਅਨੰਦ, ਅੰਜੁਲੀ, ਇਕ ਤੁਕਾ, ਸੋਦਰ, ਸੋ ਪੁਰਖੁ, ਸੋਹਿਲਾ, ਸੋਹਲਾ, ਸੁਚਜੀ, ਸਦ, ਸਿਧ ਗੋਸਟਿ, ਸਬਦ, ਸੁਖਮਨੀ, ਸਲੋਕ, ਸਵਯੇ, ਕੁਚਜੀ, ਕਾਫ਼ੀ, ਕਾਹਲੇ, ਗੁਣਵੰਤੀ, ਗਾਥਾ, ਘੋੜੀਆਂ, ਚਉਬੋਲੇ, ਛਿੰਝ, ਛਕਾ, ਜਪੁ, ਡਖਣੇ, ਤਿਪਦੇ, ਤਿਤੁਕੇ, ਥਿਤੀ, ਦੁਪਦੇ, ਦੁਤੁਕੇ, ਪਉੜੀ,

ਪਹਰੇ, ਪਟੀ, ਫੁਲਹੇ, ਬਾਵਨ ਅਖਰੀ, ਬਿਰਾਜ, ਬਾਰ੍ਹਾਂ ਮਾਹ, ਮੰਗਲ, ਮੰਤਰ, ਮੁੰਦਾਵਣੀ, ਰੁਤੀ, ਲਾਵਾਂ, ਵਾਰ, ਵਾਰ ਸਤ, ਆਦਿ । ਇਹ ਵਖੋ ਵਖ ਰਾਗਾਂ ਵਿਚ ਆਏ ਹਨ ।

ਹਰ ਸਾਹਿਤਕ-ਰੂਪ ਜਾਂ ਸਾਹਿਤਕ-ਵੰਨਗੀ ਵਿਚ ਇਕ ਨਿਸਚਿਤ ਤਰਤੀਬ ਹੈ : ਸਭ ਤੋਂ ਪਹਿਲਾਂ ਹਰ ਵੰਨਗੀ ਵਿਚ ਗੁਰੂ ਨਾਨਕ ਸਾਹਿਬ ਦੀ ਬਾਣੀ ਹੈ । ਮਗਰੋਂ ਗੁਰੂ ਅਮਰਦਾਸ ਜੀ, ਫਿਰ ਗੁਰੂ ਰਾਮ ਦਾਸ ਜੀ ਦੀ, ਫਿਰ ਗੁਰੂ ਅਰਜਨ ਸਾਹਿਬ ਦੀ, ਫਿਰ ਗੁਰੂ ਤੇਗ਼ ਬਹਾਦਰ ਸਾਹਿਬ ਦੀ ।

ਹਰ ਸ਼ਬਦ ਦੇ ਸਿਰਲੇਖ ਵਿਚ ਗੁਰੂ ਜੀ ਦਾ ਸੰਕੇਤ ਹੁੰਦਾ ਹੈ । ਉਹ ਸੰਕੇਤ ਇਸ ਤਰ੍ਹਾਂ ਹੁੰਦਾ ਹੈ :—

ਮਹਲਾ ੧ =ਗੁਰੂ ਨਾਨਕ ਦੇਵ ਸਾਹਿਬ
ਮਹਲਾ ੨ =ਗੁਰ ਅੰਗਦ ਸਾਹਿਬ
ਮਹਲਾ ੩ =ਗੁਰੂ ਅਮਰਦਾਸ ਸਾਹਿਬ
ਮਹਲਾ ੪ =ਗੁਰੂ ਰਾਮ ਦਾਸ ਸਾਹਿਬ
ਮਹਲਾ ੫ =ਗੁਰੂ ਅਰਜਨ ਸਾਹਿਬ
ਮਹਲਾ ੯ =ਗੁਰੂ ਤੇਗ ਬਹਾਦਰ ਸਾਹਿਬ

ਹਰ ਸ਼ਬਦ ਜਾਂ ਬਾਣੀ ਦੇ ਸਿਰਲੇਖ ਵਿਚ ਰਾਗ ਦਾ ਨਾਮ ਦੇ ਕੇ ਮਹਲਾ ਦਿਤਾ ਜਾਂਦਾ ਹੈ । ਘਰ ਦੀ ਸੂਚਨਾ ਵੀ ਹਰ ਥਾਂ ਹੈ । ਘਰ ਰਾਗ, ਸੰਗੀਤ, ਦੇ ਤਾਲ ਲਈ ਵਰਤਿਆ ਹੈ । ਗੁਰੂ ਗ੍ਰੰਥ ਸਾਹਿਬ ਵਿਚ 1 ਤੋਂ 17 ਤਕ ਘਰ ਦਸੇ ਹੋਏ ਹਨ ।

ਜਿਵੇਂ ਗੁਰਬਾਣੀ ਵਿਚ ਗੁਰੂ-ਵਿਅਕਤੀਆਂ ਦੇ ਕ੍ਰਮ ਅਨੁਸਾਰ ਤਰਤੀਬ ਹੈ ; ਭਗਤ-ਬਾਣੀ ਵਿਚ ਵੀ ਇਕ ਤਰਤੀਬ ਹੈ । ਇਸ ਤਰਤੀਬ ਦਾ ਆਧਾਰ ਆਮ ਕਰਕੇ ਇਸ ਤਰ੍ਹਾਂ ਹੈ ।

ਸਭ ਤੋਂ ਪਹਿਲਾਂ ਭਗਤ ਕਬੀਰ ਜੀ ਦੀ ਬਾਣੀ ਹੈ । ਹਰ ਰਾਗ਼ ਵਿਚ ਉਨ੍ਹਾਂ ਤੋਂ ਮਗਰੋਂ ਭਗਤ ਨਾਮ ਦੇਵ ਜੀ ਦੀ, ਫਿਰ ਭਗਤ ਰਵਿਦਾਸ ਜੀ ਦੀ, ਫਿਰ ਹੋਰ ਭਗਤਾਂ ਦੀ ਜਿਵੇਂ ਪਰਮਾਨੰਦ, ਤ੍ਰਿਲੋਚਨ, ਧੰਨਾ, ਬੇਣੀ, ਸੈਣ ਆਦਿ । ਅੰਤ ਤੇ ਫਰੀਦ ਜੀ ਦੀ ਬਾਣੀ ਹੈ ।

ਭੱਟਾਂ ਦੇ ਸਵੈਯਾਂ ਵਿਚ ਸਭ ਤੋਂ ਪਹਿਲਾਂ ਕਾਲ ਜਾਂ ਕਲਸਹਾਰ ਦੇ ਸਵਯੇ ਹਨ, ਮਗਰੋਂ ਹੋਰ ਭੱਟਾਂ ਦੇ ।

(3)

'ਸ਼ਬਦ' ਪਰਮਾਤਮਾ ਦਾ ਆਪਣਾ ਬਚਨ ਹੈ । ਇਸ ਦਾ ਅਨੁਭਵ ਜਾਂ ਗਿਆਨ ਅੱਖਾਂ ਅਤੇ ਹੋਰ ਇੰਦ੍ਰਿਆਂ ਦੁਆਰਾ ਨਹੀਂ ਪ੍ਰਾਪਤ ਹੋਇਆ । ਇਹ ਆਤਮਿਕ ਅਨੁਭਵ ਹੈ ਜੋ ਨਾਮ ਜਪਣ ਵਾਲੇ ਗੁਰੂਆਂ, ਭਗਤਾਂ, ਮਹਾਂਪੁਰਸ਼ਾਂ ਨੂੰ ਪ੍ਰਾਪਤ ਹੋਇਆ ਹੈ । ਇਹ ਸ੍ਰੁਤੀ ਹੈ ।

ਇਹ 'ਸ਼ਬਦ' ਅਨੁਭਵ ਜਾਂ ਸ੍ਰੁਤੀ ਤੇ ਹੈ, 'ਧੁਰ ਕੀ ਬਾਣੀ' ਹੈ, ਪਰ ਫਿਰ ਵੀ ਮਨੁੱਖੀ ਬੋਲੀ ਵਿਚ ਹੈ, ਮਨੁੱਖ ਦੇ ਕਲਿਆਣ ਲਈ ਹੈ, ਇਸ ਲਈ ਮਨੁੱਖ ਦੀ ਸਮਝ ਵਿਚ ਆ ਸਕਦੀ ਹੈ। ਮਨੁੱਖ ਨੂੰ ਸੁਆਦ ਦਿੰਦੀ ਹੈ, ਕੁਝ ਕਵਿਤਾ ਦਾ ਰਸ ਦਿੰਦੀ ਹੈ, ਕਈ ਕਾਵਿਕ ਚਮਤਕਾਰ ਵਰਰਦੀ ਹੈ, ਰਾਗਾ ਵਿਚ ਹੈ; ਗਾਇਣ ਲਈ ਹੈ, ਕੀਰਤਨ ਲਈ ਹੈ (ਕੀਰਤਨ ਦਾ ਭਾਵ ਉਸਤਤ, ਕੀਰਤੀ, ਜਸ ਹੈ, ਪਰਮਾਤਮਾ ਦਾ ਜਸ), ਮਨੁੱਖ ਸੰਗਤ ਵਿਚ, ਰਲ ਕੇ, ਇਸ ਬਾਣੀ ਨੂੰ ਗਾਉਂਦੇ ਹਨ। ਇਸ ਲਈ ਇਸ ਬਾਣੀ ਦੀ ਕਲਾ ਵਿਚ ਕਵਿਤਾ ਤੇ ਰਾਗ ਦਾ ਸੰਜੋਗ ਹੈ।

ਭਾਰਤੀ ਪਰੰਪਰਾ ਅਨੁਸਾਰ ਹਰ ਰਾਗ ਦੇ ਗਾਇਨ ਦਾ ਮੌਸਮ, ਸਮਾਂ ਨਿਸਚਿਤ ਹੈ। ਆਮ ਕਰਕੇ ਰਾਗ ਦਾ ਰਸ ਵੀ ਨਿਸਚਿਤ ਹੈ। ਹਰ ਰਾਗ ਦਾ ਸਬੰਧ ਕਿਸੇ ਵਿਸ਼ੇਸ਼ ਸਭਿਅਤਾ, ਸਭਿਆਚਾਰ, ਕਬੀਲੇ ਨਾਲ ਵੀ ਹੈ, ਜਿਵੇਂ ਰਾਗ ਮਲਾਰ ਬਰਖਾ ਰੁੱਤ ਦਾ ਰਾਗ ਹੈ, ਰਾਗ ਬਸੰਤ ਬਸੰਤ ਰੁੱਤ ਦਾ ਹੈ। ਰਾਗ ਗੁਜਰੀ ਗੁਜਰ ਲੋਕਾਂ ਦਾ ਪ੍ਰਿਯ ਹੈ, ਰਾਗ ਰਾਮਕਲੀ ਜੋਗੀਆਂ ਦਾ ਪ੍ਰਿਯ ਹੈ, ਰਾਗ ਆਸਾ ਸੂਫੀਆਂ ਦਾ ਪ੍ਰਿਯ ਹੈ, ਰਾਗ ਆਸਾ ਸਵੇਰ ਤੇ ਸ਼ਾਮ ਸਮੇਂ ਦਾ ਹੈ, ਰਾਗ ਸਿਰੀ ਸ਼ਾਮ ਵੇਲੇ ਦਾ ਹੈ, ਰਾਗ ਸੋਰਠਿ ਰਾਤ ਵੇਲੇ ਦਾ ਹੈ। ਇਨ੍ਹਾਂ ਗੱਲਾਂ ਦਾ ਹਰ ਰਾਗ ਵਿਚ ਰਚੀ ਗਈ ਬਾਣੀ ਦੀ ਕਲਾ-ਕਿਰਤ ਤੇ ਪ੍ਰਭਾਵ ਪਿਆ ਹੈ। ਹਰ ਰਾਗ ਵਿਚ ਰਚੀ ਗਈ ਬਾਣੀ ਵਿਚ ਸ਼ਬਦਾਂ, ਅਲੰਕਾਰਾਂ ਤੇ ਰਸਾਂ ਦੀ ਚੋਣ ਇਸ ਰਾਗ ਦੇ ਸੁਭਾ ਦੇ ਅਨੁਕੂਲ ਹੋਣੀ ਚਾਹੀਦੀ ਹੈ ਤੇ ਗੁਰੂ ਗ੍ਰੰਥ ਸਾਹਿਬ ਵਿਚ ਇਸੇ ਤਰ੍ਹਾਂ ਕੀਤਾ ਗਿਆ ਹੈ। ਇਹ ਕਲਾ ਦਾ ਸਿਧਾਂਤ ਬੜੀ ਬਰੀਕੀ ਦੀ ਗੱਲ ਹੈ। ਇਕ ਉਦਾਹਰਣ ਦੇਖੋ। ਇਸ ਦੀ ਸ਼ਬਦਾਵਲੀ (ਸ਼ਬਦ-ਚੋਣ) ਤੇ ਅਲੰਕਾਰ (ਰੂਪਕ, ਉਪਮਾ) ਦੇਖੋ :

**ਬਸੰਤ ਮਹਲਾ ੩**

**ਬਸੰਤ ਚੜਿਆ ਫੂਲੀ ਬਨਰਾਇ ।**
**ਏਹਿ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ ।੧।**
**ਇਨ ਬਿਧਿ ਇਹੁ ਮਨ ਹਰਿਆ ਹੋਇ ।**
**ਹਰਿ ਹਰਿ ਨਾਮੁ ਜਪੈ ਦਿਨੁ ਰਾਤੀ ਗੁਰਮੁਖਿ ਹਉਮੈ ਕਢੈ ਧੋਇ ।੧। ਰਹਾਉ ।**

**ਸਤਿਗੁਰ ਬਾਣੀ ਸਬਦ ਸੁਣਾਏ ।**
**ਇਹੁ ਜਗੁ ਹਰਿਆ ਸਤਿਗੁਰ ਭਾਏ ।੨।**
**ਫਲ ਫੂਲ ਲਾਗੇ ਜਾਂ ਆਪੇ ਲਾਏ ।**
**ਮੂਲਿ ਲਗੈ ਤਾਂ ਸਤਿਗੁਰੁ ਪਾਏ ।੩।**
**ਆਪਿ ਬਸੰਤੁ ਜਗਤੁ ਸਭੁ ਵਾੜੀ ।**
**ਨਾਨਕ ਪੂਰੈ ਭਾਗਿ ਭਗਤਿ ਨਿਰਾਲੀ ।੪।੫।**

ਇਸ ਸ਼ਬਦ ਵਿਚ ਬਸੰਤ ਦਾ ਹੀ ਵਾਯੂ-ਮੰਡਲ (ਹਾਵ-ਭਾਵ, ਵਿਚਾਰ, ਅਨੁਭਵ) ਹੈ। ਬਸੰਤ ਆ ਗਈ ਹੀ ਪ੍ਰਤੀਤ ਹੁੰਦੀ ਹੈ। ਇਹੋ ਕਲਾ, ਹੁਨਰ ਹੁੰਦਾ ਹੈ ਕਿ ਮਾਹੌਲ, ਬੰਨ੍ਹ ਦੇਣਾ। ਕਲਾ ਜਾਂ ਹੁਨਰ ਇਕ ਜਾਦੂਗਰੀ ਹੈ। ਇਹ ਜਾਦੂ ਸਰੀਰਾਂ (ਹਿਰਦੇ, ਮਨ, ਬੁੱਧੀ, ਆਤਮਾ) ਨੂੰ ਪ੍ਰਭਾਵਤ ਕਰਦਾ ਹੈ। ਜਦੋਂ ਇਹ ਸ਼ਬਦ ਗਾਇਣ ਹੁੰਦੇ ਹਨ ਫਿਰ ਤੇ ਸਵਰਗ ਬਣ ਜਾਂਦਾ ਹੈ।

(4)

ਸ਼ਬਦ ਜਾਂ ਬਾਣੀ ਦੀ ਬੋਲੀ ਪੁਰਾਤਨ ਹੋ ਗਈ ਹੈ। ਬਾਣੀ 12ਵੀਂ ਤੋਂ 17ਵੀਂ ਸਦੀ ਵਿਚ ਪ੍ਰਾਚੀਨ ਸਾਧ ਭਾਖਾ ਵਿਚ ਰਚੀ ਗਈ। ਉਦੋਂ ਬੋਲੀ ਸੰਜੋਗਾਤਮਿਕ ਸੀ। ਵਿਆਕਰਣਿਕ ਕਾਰਕ ਸਾਧਨਾਂ ਲੱਗਾਂ ਦੁਆਰਾ ਪ੍ਰਗਟ ਕੀਤੀ ਜਾਂਦੀ ਸੀ। ਗੁਰਬਾਣੀ ਸਮਝਣ ਲਈ ਗੁਰਬਾਣੀ ਵਿਆਕਰਣ ਦਾ ਜਾਣਨਾ ਜ਼ਰੂਰੀ ਹੈ ਜਿਵੇਂ ਕਿਸੇ ਬੋਲੀ ਨੂੰ ਵੀ ਸਮਝਣ ਲਈ ਉਸ ਬੋਲੀ ਦਾ ਵਿਆਕਰਣ ਜਾਣਨਾ ਜ਼ਰੂਰੀ ਹੁੰਦਾ ਹੈ।

————

# 3

# ਮੂਲ ਮੰਤਰ

ਮੂਲ ਦਾ ਅਰਥ ਹੈ : ਮੁੱਢ, ਜੜ੍ਹ, ਜਿਵੇਂ ਬ੍ਰਿਛ ਦਾ ਮੂਲ ਜੜ੍ਹ ਹੈ। ਜਿਸ ਤੋਂ ਬ੍ਰਿਛ ਦਾ ਮੁੱਢ ਬੱਝਾ ਹੈ ਤੇ ਮਗਰੋਂ ਵੀ ਸਦਾ ਲਈ ਜੋ ਬ੍ਰਿਛ ਦੇ ਸਾਰੇ ਵਿਸਥਾਰ, ਜਾਂ ਫੈਲਾ ਨੂੰ ਲਗਾਤਾਰ ਖੁਰਾਕ ਪੁਚਾ ਰਹੀ ਹੈ। ਜਿਸ ਦੇ ਸੁੱਕ ਜਾਣ ਨਾਲ ਬ੍ਰਿਛ ਸੁੱਕ ਜਾਂਦਾ ਹੈ। ਮੰਤਰ ਦਾ ਪ੍ਰਾਚੀਨ ਅਰਥ ਹੈ ; ਗੁਪਤ ਰੂਪ ਵਿਚ ਦਸਿਆ ਸਾਰ, ਗੁਪਤ ਰੂਪ ਵਿਚ ਦਿਤੀ ਸਿਖਿਆ, ਇਸ਼ਾਰੇ ਜਾਂ ਸੰਕੇਤ ਵਿਚ ਸਮਝਾਇਆ ਗੁਰ, ਤਰੀਕਾ, ਸਾਧਨ ਜਿਵੇਂ ਹੁਣ ਫਾਰਮੂਲੇ ਹੁੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਅਤਿ ਸੰਖੇਪ ਪਰ ਰਹੱਸਮਈ ਪਾਠ ਹੈ ਜੋ ਸਾਰੀ ਬਾਣੀ ਦਾ ਮੂਲ, ਮੁੱਢ, ਜੜ੍ਹ ਜਾਂ ਬੁਨਿਆਦ ਹੈ। ਪੁਰਾਤਨ ਸਮੇਂ ਤੋਂ ਇਹ ਗੱਲ ਪ੍ਰਚਲਿਤ ਰਹੀ ਹੈ ਕਿ ਮੂਲ ਮੰਤਰ ਦੀ ਵਿਆਖਿਆ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਕੀਤੀ ਹੋਈ ਹੈ। ਮੂਲ ਮੰਤਰ ਮੁਢੱਲਾ, ਬੁਨਿਆਦੀ ਗੁਰ, ਫਾਰਮੂਲਾ ਜਾਂ ਸਿਧਾਂਤ ਹੈ ਜੋ ਸਾਰੇ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਦੀ ਨੀਂਹ ਹੈ। ਮੂਲ ਮੰਤਰ ਬਾਰੇ ਇਕ ਬੜੀ ਸੁਆਦੀ ਸਾਖੀ ਹੈ। ਇਹ ਸਾਖੀ ਮੂਲ ਮੰਤਰ ਦੀ ਮਹਾਨਤਾ ਪੂਰੀ ਤਰ੍ਹਾਂ ਪ੍ਰਗਟ ਕਰਦੀ ਹੈ। ਸਾਖੀ ਇਸ ਤਰ੍ਹਾਂ ਹੈ. ਇਕ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਹਿਬ ਘੋੜੇ ਤੇ ਸਵਾਰ ਹੋਣ ਲਗੇ ਸਨ। ਆਪ ਨੇ ਇਕ ਪੈਰ ਕਾਠੀ ਦੀ ਰਕਾਬ ਵਿਚ ਰੱਖ ਲਿਆ ਸੀ ਤੇ ਪਲਾਕੀ ਮਾਰ ਕੇ ਦੂਜਾ ਪੈਰ ਦੂਜੀ ਰਕਾਬ ਵਿਚ ਰਖਣਾ ਸੀ। ਆਪ ਰੁਕ ਗਏ ਤੇ ਫ਼ਰਮਾਇਆ ਕਿ ਕੋਈ ਸਿੱਖ ਹੈ ਜੋ ਉਦੋਂ ਤਕ ਸਾਨੂੰ ਸਾਰੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਸੁਣਾ ਦੇਵੇ ਜਦੋਂ ਤਕ ਅਸੀਂ ਦੂਜਾ ਪੈਰ ਦੂਜੀ ਰਕਾਬ ਵਿਚ ਰਖਦੇ ਹਾਂ। ਇਕ ਸਿੱਖ ਨੇ ਰਮਜ਼, ਗੁਪਤ ਭੇਦ

ਰਹੱਸ ਸਮਝ ਲਿਆ। ਉਹ ਅੱਗੇ ਵਧਿਆ । ਜਿਤਨੇ ਸਮੇਂ ਵਿਚ ਗੁਰੂ ਜੀ ਨੇ ਦੂਜਾ ਪੈਰ ਦੂਜੀ ਰਕਾਬ ਵਿਚ ਰਖਿਆ, ਉਸ ਸਿੱਖ ਨੇ "ੴ ਸਤਿਗੁਰ ਪ੍ਰਸਾਦਿ" ਕਹਿ ਦਿਤਾ। ਗੁਰੂ ਜੀ ਬਹੁਤ ਪ੍ਰਸੰਨ ਹੋਏ, ਸਿੱਖ ਨੂੰ ਛਾਤੀ ਨਾਲ ਲਾਇਆ ਤੇ ਫੁਰਮਾਇਆ ਕਿ ਸਾਰਾ ਗੁਰੂ ਗ੍ਰੰਥ ਸਾਹਿਬ ਮੂਲ ਮੰਤਰ ਦਾ ਹੀ ਰੂਪ ਹੈ। ਮੂਲ ਮੰਤਰ ਗੁਰੂ ਗ੍ਰੰਥ ਸਾਹਿਬ ਦਾ ਮੁੱਢ ਹੈ, ਜੜ੍ਹ ਹੈ, ਜਿਸ ਦਾ ਵਿਸਥਾਰ ਸਾਰੀ ਗੁਰਬਾਣੀ ਹੈ। ਇਨ੍ਹਾਂ ਸਾਰਿਆਂ ਦੀ ਆਪਣੀ ਆਪਣੀ ਸ਼ਖਸੀਅਤ ਸੀ, ਆਪਣਾ ਆਪਣਾ ਰਹਿਣ ਸਹਿਣ ਤੇ ਤਜਰਬਾ ਸੀ, ਆਪਣੇ ਆਪਣੇ ਹਾਲਾਤ ਤੇ ਖਿਆਲਾਤ ਸਨ। ਪਰ ਇਸ ਭਿੰਨਤਾ ਅਤੇ ਵਖਰੇਵੇਂ ਦੇ ਹੁੰਦਿਆਂ ਵੀ ਸਾਰਿਆਂ ਵਿਚ ਮੁੱਢਲੀ, ਬੁਨਿਆਦੀ, ਸਿਧਾਂਤਕ ਵਿਚਾਰਧਾਰਾ ਦੀ ਸਾਂਝ ਹੈ। ਉਹ ਸਾਂਝ ਇਸੇ ਕਰਕੇ ਹੈ ਕਿ ਉਹ ਸਾਰੇ ਮੁੱਢਲੇ, ਬੁਨਿਆਦੀ ਵਿਚਾਰਾਂ ਨੂੰ ਇਕਸਾਰ ਨਿਭਾਉਂਦੇ ਹਨ । ਉਹ ਮੁੱਢਲੇ ਵਿਚਾਰ ਮੂਲ ਮੰਤਰ ਵਿਚ ਹਨ। ਮੂਲ ਮੰਤਰ ਇਸ ਤਰ੍ਹਾਂ ਉਨ੍ਹਾਂ ਦੀ ਅਗਵਾਈ ਕਰਦਾ ਹੈ ਤੇ ਸੇਧ ਦਿੰਦਾ ਹੈ ਜਿਵੇਂ ਚੁੰਬਕ ਸੂਈ ਜਹਾਜ਼ ਨੂੰ ਸੇਧ ਦਿੰਦੀ ਹੈ। ਮੂਲ ਮੰਤਰ ਬਾਣੀ ਦੇ ਸਰੀਰ ਦੀ ਆਤਮਾ ਹੈ।

ਮੂਲ ਮੰਤਰ ਦਾ ਪਾਠ ਇਸ ਤਰ੍ਹਾਂ ਹੈ: ੧ੳ, ਸਤਿਨਾਮੁ, ਕਰਤਾ ਪੁਰਖੁ, ਨਿਰਭਉ, ਨਿਰਵੈਰ, ਅਕਾਲ ਮੂਰਤਿ, ਅਜੂਨੀ ਸੈਭੰ, ਗੁਰ ਪ੍ਰਸਾਦਿ। ਸਭ ਤੋਂ ਪਹਿਲੇ ਚਿੰਨ੍ਹਾਤਮਕ ਜਿਹੇ ਰੂਪ ਵਿਚ ਲਿਖੇ ਪਾਠ ਨੂੰ ਇਕ-ਓਅੰਕਾਰ ਪੜ੍ਹਨਾ ਹੈ। ਇਸਨੂੰ ਮੂਲ ਮੰਤਰ ਦਾ ਬੀਜ ਆਖਦੇ ਹਨ ਜਿਵੇਂ ਕਿ ਜੜ੍ਹ ਵੀ ਕਿਸੇ ਬੀਜ ਤੋਂ ਹੀ ਫੁੱਟਦੀ ਹੈ। ਇਹ ਪਾਠ ਇਕ ਵਾਹਿਗੁਰੂ, ਪਰਮਾਤਮਾ ਨੂੰ ਦਰਸਾਉਂਦਾ ਹੈ। ਮੂਲ ਮੰਤਰ ਦੇ ਪਾਠ ਦੇ ਬਾਕੀ ਸ਼ਬਦ ਉਸ ਇਕ ਵਾਹਿਗੁਰੂ ਜਾਂ ੴ ਦੇ ਗੁਣ, ਲਛਣ ਤੇ ਸੁਭਾ ਪ੍ਰਗਟ ਕਰਦੇ ਹਨ। ਆਪਣੇ ਸਰੂਪ ਦੀ ਮੂਲ ਮੰਤਰ ਵਾਲੀ, ਜਾਣਕਾਰੀ, ਪਰਮੇਸ਼ਰ ਨੇ ਆਪ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਬਖਸ਼ੀ ਜਦੋਂ ਆਪ ਬਈਂ ਨਦੀ ਵਿਚੋਂ ਪਰਮੇਸ਼ਰ ਦੇ ਦਰਬਾਰ ਵਿਚ ਹਾਜ਼ਰ ਕੀਤੇ ਗਏ। ਪਾਰਬ੍ਰਹਮ ਪਰਮੇਸ਼ਰ ਨੇ ਆਪ ਉਨ੍ਹਾਂ ਨੂੰ ਗੁਰੂ ਥਾਪਿਆ ਤੇ ਗੁਰ-ਪਰਮੇਸ਼ਰ ਕਿਹਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਰ ਪਦੇ, ਅਸ਼ਟਪਦੀ ਜਾਂ ਬਾਣੀ ਵਿਚ ਸਮੁੱਚੇ ਮੂਲ ਮੰਤਰ ਜਾਂ ਉਸ ਦੇ ਕਿਸੇ ਭਾਗ ਜਾਂ ਅੰਸ਼ ਦੀ ਹੀ ਵਿਆਖਿਆ ਕੀਤੀ ਗਈ ਹੈ। ਸੋ ਮੂਲ ਮੰਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁੱਢਲੇ, ਬੁਨਿਆਦੀ, ਵਿਚਾਰਾਂ ਦਾ ਸਾਰ ਜਾਂ ਸੰਗ੍ਰਹਿ ਹੈ। ਸੰਖੇਪ ਵਿਚ ਇਹ ਮੁੱਢਲੇ ਜਾਂ ਬੁਨਿਆਦੀ ਸਿਧਾਂਤ ਇਸ ਤਰ੍ਹਾਂ ਦੱਸੇ ਜਾ ਸਕਦੇ ਹਨ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਕੋਈ ਅੰਸ਼ ਇਨ੍ਹਾਂ ਸਿਧਾਂਤਾਂ ਤੋਂ ਲਾਂਭੇ ਨਹੀਂ ਜਾ ਸਕਦਾ।

(1) ੴ—ਦਾ ਭਾਵ ਇਹ ਹੈ ਕਿ ਪਰਮ ਸੱਤਾ, ਪਰਮੇਸ਼ਰ, ਵਾਹਿਗੁਰੂ ਜਾਂ ਅਕਾਲ ਪੁਰਖ ਇਕ ਹੈ। ਇਕ ਦਾ ਭਾਵ ਹੈ ਕਿ ਉਹ ਪਰਮੇਸ਼ਰ ਅਜਿਹਾ ਹੈ ਕਿ ਉਸ ਵਰਗਾ ਹੋਰ ਕੋਈ ਨਹੀਂ ਹੈ; ਨਾ ਕੋਈ ਦੇਵੀ, ਦੇਵਤਾ ਉਸ ਦੇ ਤੁਲ ਹੈ। ਨਾ ਪ੍ਰਕ੍ਰਿਤੀ, ਨਾ ਮਾਇਆ, ਨਾ ਪਦਾਰਥ। ਇਹ ਇਕ ਹੀ ਹੈ, ਦੋ ਨਹੀਂ। ਉਹ ਅਦਵੈਤ ਹੈ,

ਉਸ ਵਰਗਾ ਦੂਜਾ ਨਹੀਂ ਹੈ। ਪਰ ਉਹ ਓਅੰਕਾਰ ਹੋ ਕੇ ਅਨੇਕ ਰੂਪ ਧਾਰ ਲੈਂਦਾ ਹੈ। ਓਅੰਕਾਰ ਜਾਂ ਉਸਦਾ ਭਾਵ ਹੈ ਕਿ ਉਹ ਇਕ ਹੀ ਬ੍ਰਹਮਾ ਹੋ ਕੇ ਰਚਨਾ ਕਰਦਾ ਹੈ। ਵਿਸ਼ਨੂੰ ਹੋ ਕੇ ਸਾਰੀ ਰਚਨਾ ਨੂੰ ਪਾਲਦਾ ਹੈ ਅਤੇ ਸ਼ਿਵ ਹੋ ਕੇ ਸਾਰੀ ਰਚਨਾ ਨੂੰ ਨਾਸ਼ ਕਰਦਾ ਹੈ। ਭਾਵ ਇਕੋ ਪਰਮੇਸ਼ਰ ਕਰਤਾ, ਭਰਤਾ, ਹਰਤਾ ਹੁੰਦਾ ਹੋਇਆ ਵੀ ਇਕ ਹੀ ਹੁੰਦਾ ਹੈ। ਉਹ ਅਨੇਕ ਹੈ, ਫਿਰ ਵੀ ਏਕ ਹੈ। ਇਕ ਦਾ ਭਾਵ ਇਹ ਵੀ ਹੈ ਕਿ ਇਕ ਪਰਮੇਸ਼ਰ ਸਦਾ ਸਦਾ ਹੈ, ਅਨਾਦੀ ਹੈ, ਜਿਸ ਦਾ ਨਾ ਆਦਿ ਹੈ, ਨਾ ਅੰਤ ਹੈ। ਪਰ ਨਾ ਪੁਰਸ਼, ਨਾ ਪ੍ਰਕ੍ਰਿਤੀ, ਨਾ ਆਤਮਾ, ਨਾ ਜੀਵਾਤਮਾ, ਹੋਰ ਕੋਈ ਇਕ ਪਰਮੇਸ਼ਰ ਵਾਂਗ ਅਨਾਦੀ ਨਹੀਂ ਹੈ। ਇਹ ਆਸਤਕਤਾ ਤੇ ਇਕ ਪਰਮੇਸ਼ਰ ਦੀ ਆਸਥਾ, ਸ਼ਰਧਾ, ਗੁਰਬਾਣੀ ਦਾ ਪਹਿਲਾ, ਮੁੱਢਲਾ, ਨੀਂਹ ਵਾਲਾ ਸਿਧਾਂਤ ਜਾਂ ਵਿਚਾਰ ਹੈ।

(2) ਸਤਿਨਾਮੁ—ਵਿਚ ਇਹ ਗੁਪਤ ਭੇਦ ਦੱਸਿਆ ਹੈ ਕਿ ਇਕ ਪਰਮੇਸ਼ਰ ਦਾ ਨਾਮ ਸਤਿ, ਭਾਵ, ਸੱਚ ਹੈ। ਨਾਮ ਕੀ ਹੈ? ਇਸ ਦਾ ਉੱਤਰ ਸੂਖਮ ਹੈ। ਨਾਮ ਉਹ ਕੁਝ ਹੈ ਜਿਸ ਨੂੰ ਸੰਕਲਪ ਜਾਂ ਧਾਰਨਾ ਆਖਦੇ ਹਨ, ਜਿਸ ਵਿਚ ਕਿਸੇ ਵਸਤੂ ਬਾਰੇ ਸਿਖਰੀ ਤੇ ਆਦਰਸ਼ਕ, ਸਾਰ ਰੂਪ ਕਲਪਨਾ ਜਾਂ ਵਿਚਾਰ ਦਿਤਾ ਹੋਵੇ। ਪਰਮ ਸਤਾ, ਪਰਮੇਸ਼ਰ ਬਾਰੇ ਉੱਚੇ ਤੋਂ ਉੱਚਾ ਨਾਮ ਜਾਂ ਖਿਆਲ ਇਹੋ ਹੈ ਕਿ ਉਹ ਸਤਿ ਹੈ, ਸਦਾ ਰਹਿਣ ਵਾਲਾ ਹੈ, ਸਦੀਵੀ ਹਸਤੀ ਹੈ। ਉਹ ਸਤਿ ਹੈ, ਪਰ ਉਸ ਦੇ ਸਾਰੇ ਕਿਰਤਮ ਨਾਮ ਜਾਂ ਕਰਮ ਨਾਮ ਜੋ ਉਸ ਦੇ ਕਰਤੱਵ, ਕੰਮ ਦੇਖ ਕੇ ਸੰਕਲਪੇ, ਵਿਚਾਰੇ ਤੇ ਘੜੇ ਜਾਂਦੇ ਹਨ, ਉਹ ਵੀ ਪੂਰਨ, ਠੀਕ ਢੁਕਵੇਂ ਤੇ ਯੋਗ ਹਨ। ਉਸ ਦਾ ਨਾਮ ਰਚਨਹਾਰ ਹੈ, ਤੇ ਇਹ ਪੂਰਣ ਰੂਪ ਵਿਚ ਢੁਕਵਾਂ ਹੈ ਕਿਉਂਕਿ ਉਹ ਰਚਨਾ ਕਰਦਾ ਹੈ। ਉਸ ਦਾ ਨਾਮ ਕ੍ਰਿਪਾਲੂ ਹੈ ਤੇ ਇਹ ਪੂਰਣ ਰੂਪ ਵਿਚ ਢੁਕਵਾਂ ਹੈ ਕਿਉਂਕਿ ਉਹ ਕ੍ਰਿਪਾ ਕਰਦਾ ਹੈ। ਢੁਕਵਾਂ ਦਾ ਅਰਥ ਹੀ ਸੱਚ ਜਾਂ ਸਤਿ ਹੈ, ਢੁਕਵਾਂ ਦਾ ਭਾਵ ਹੈ ਜੋ ਉਸ ਦੇ ਸੁਭਾ, ਕਰਮ, ਕਰਣੀ ਤੇ ਪੂਰਾ ਲਾਗੂ ਹੁੰਦਾ ਹੈ, ਜਚਦਾ ਹੈ ਸੋ ਪਰਮੇਸ਼ਰ ਉਸ ਦੇ ਸਾਰੇ ਨਾਮ ਸੱਚ ਹਨ, ਢੁਕਵੇਂ ਹਨ, ਪੂਰੇ ਹਨ। ਬਾਣੀ ਵਿਚ ਇਕ ਓਅੰਕਾਰ ਜਾਂ ਪਰਮੇਸ਼ਰ ਦੇ ਅਨੇਕ ਨਾਮ ਲਏ ਹਨ ਜਾਂ ਉਨ੍ਹਾਂ ਵੱਲ ਇਸ਼ਾਰਾ ਕੀਤਾ ਹੈ। ਇਹ ਸਭ ਨਾਮ ਸਚੇ ਹਨ।

(3) ਕਰਤਾ ਪੁਰਖੁ—ਵਿਚ ਇੱਕ ਓਅੰਕਾਰ ਪਰਮੇਸ਼ਰ ਦੀ ਇਹ ਗੱਲ ਦਰਸਾਈ ਹੈ ਕਿ ਉਹ ਆਪ ਹੀ ਸਾਰੀ ਸ੍ਰਿਸ਼ਟੀ, ਬ੍ਰਹਮੰਡੀ ਰਚਨਾ ਕਰਦਾ ਹੈ ਤੇ ਰਚਨਾ ਦੇ ਇਕ ਇਕ ਕਣ ਵਿਚ ਸਦਾ ਵਿਆਪਕ ਰਹਿੰਦਾ ਹੈ। ਕਰਤਾ ਦਾ ਅਰਥ ਰਚਨਹਾਰ, ਬਣਾਉਣ ਵਾਲਾ ਹੈ ਅਤੇ ਪੁਰਖ ਦਾ ਵਿਆਪਕ, ਵਸਣਹਾਰ, ਮੌਜੂਦ ਰਹਿਣ ਵਾਲਾ ਹੈ। ਬ੍ਰਹਿਮੰਡ ਅਥਾਹ ਹੈ, ਉਸ ਦਾ ਰਚਨਹਾਰ ਤੇ ਫਿਰ ਰਚਨਾ ਦੇ ਹਰ ਕਣ ਵਿਚ ਵਸਣ ਵਾਲਾ ਕਿੰਨਾ ਅਨੰਤ, ਅਥਾਹ ਹੋਵੇਗਾ ? ਇਹ ਗੱਲ ਉਹ ਆਪ ਹੀ ਜਾਣਦਾ ਹੈ ਹੋਰ ਕੋਈ ਨਹੀਂ ਜਾਣਦਾ।

(4) ਨਿਰਭਉ ਨਿਰਵੈਰ—ਪਾਰਬ੍ਰਹਮ ਏਕੰਕਾਰ ਪਰਮੇਸ਼ਰ ਕਿਸੇ ਦੇ ਭੈ ਵਿਚ ਨਹੀਂ ਹੈ, ਭਾਵ, ਉਹ ਪੂਰਣ ਹੈ, ਉਸ ਤੁਲ ਹੋਰ ਕੋਈ ਨਹੀਂ ਹੈ, ਜਿਸ ਦੀ ਆਗਿਆ ਵਿਚ

ਉਸ ਨੇ ਤੁਰਨਾ ਹੈ । ਉਹ ਆਪ ਪੂਰਣ ਅਧਿਕਾਰ ਵਾਲਾ ਹੁਕਮੀ ਹੈ, ਉਸ ਦਾ ਹੁਕਮ ਵੀ ਪੂਰਾ ਹੈ । ਪਰ ਉਹ ਕਿਸੇ ਨਾਲ ਵੈਰ ਜਾਂ ਵਿਤਕਰਾ ਨਹੀਂ ਕਰਦਾ । ਉਹ ਸਭ ਦਾ ਸਾਂਝਾ ਤੇ ਪਿਆਰਾ ਹੈ, ਸਭ ਦਾ ਕਰਤਾ, ਭਰਤਾ ਤੇ ਹਰਤਾ ਹੈ ।

(5) ਅਕਾਲ ਮੂਰਤਿ—ਮੂਲ-ਮੰਤਰ ਦਾ ਉਹ ਅੰਸ਼ ਹੈ ਜਿਸ ਵਿਚ ਇਹ ਦੱਸਿਆ ਹੈ ਕਿ ਏਕੰਕਾਰ ਪਰਮੇਸ਼ਰ ਹਸਤੀ, ਤੇ ਹੋਂਦ ਵਾਲਾ ਹੈ, ਮੂਰਤਿ ਹੈ, ਕਈ ਚਿੰਤਕਾਂ, ਫਿਲਾਸਫਰਾਂ ਦੀ ਕਲਪਨਾ, ਮਨੋ ਘਾੜਤ ਨਹੀਂ ਹੈ । ਉਹ ਹੈ ਤੇ ਉਸ ਦੀ ਹਸਤੀ ਨਾਲ ਜਾਂ ਸਮੇਂ ਨਾਲ ਮਰਦੀ, ਨਾਸ਼ ਜਾਂ ਖਤਮ ਨਹੀਂ ਹੁੰਦੀ ਜਿਵੇਂ ਉਸ ਦੇ ਰਚੇ ਸ਼ਾਹਾਂ-ਪਾਤਸ਼ਾਹਾਂ, ਰਾਜਿਆਂ ਰਾਣਿਆਂ, ਗ਼ਰੀਬ-ਅਮੀਰ ਦੀਆਂ ਹਸਤੀਆਂ ਨਾਸ਼ ਤੇ ਖ਼ਤਮ ਹੁੰਦੀਆਂ ਹਨ । ਉਹ ਅਨਾਦਿ ਹੈ, ਸਮੇਂ ਤੋਂ ਪਹਿਲਾਂ ਹੈ ਸੀ, ਸਮੇਂ ਵਿਚ ਹੈ, ਸਮੇਂ ਤੋਂ ਮਗਰੋਂ ਹੋਵੇਗਾ 'ਆਦਿ ਸਚੁ, ਜੁਗਾਦਿ ਸਚੁ, ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ ।' ਸੱਚ ਦਾ ਭਾਵ ਹੈ ਸਦੀਵੀ ਹੋਂਦ, ਹਸਤੀ ਵਾਲਾ ।

(6) ਅਜੂਨੀ ਸੈਭੰ—ਮੂਲ ਮੰਤਰ ਦੇ ਇਸ ਭਾਗ ਵਿਚ ਦੱਸਿਆ ਹੈ ਕਿ ਪਰਮੇਸ਼ਰ ਅਵਤਾਰ ਨਹੀਂ ਧਾਰਦਾ, ਜਨਮਦਾ ਮਰਦਾ ਨਹੀਂ, ਜੂਨਾਂ ਵਿਚ ਜਾਂ ਮਾਤਾ ਦੇ ਗਰਭ ਵਿਚ ਨਹੀਂ ਆਉਂਦਾ । ਪਰ ਜੋ ਉਸ ਦੀ ਹਸਤੀ, ਪੂਰਤੀ, ਹੋਂਦ ਪ੍ਰਗਟ ਹੁੰਦੀ ਹੈ, ਉਹ ਆਪਣੇ ਆਪ ਤੋਂ ਹੀ ਪ੍ਰਕਾਸ਼ਮਾਨ ਹੋ ਜਾਂਦੀ ਹੈ । ਸੈਭੰ ਦਾ ਇਹ ਭਾਵ ਹੈ ਕਿ ਆਪਣੇ ਆਪ ਤੋਂ ਪ੍ਰਗਟ, ਪ੍ਰਕਾਸ਼ਮਾਨ ਉਤਪੰਨ ਹੋ ਜਾਣ । ਉਸ ਦੀ ਹਸਤੀ ਕਿਸੇ ਹੋਰ ਹਸਤੀ ਤੇ ਆਧਾਰਤ ਨਹੀਂ ਹੈ । ਉਹ ਆਪ ਸਾਰੀਆਂ ਹਸਤੀਆਂ ਦਾ ਆਸਰਾ, ਆਧਾਰ, ਨੀਂਹ ਹੈ ਪਰ ਕੋਈ ਹੋਰ ਉਸ ਦਾ ਅਧਾਰ ਨਹੀਂ ਹੈ । ਉਸ ਤੋਂ ਪਹਿਲਾਂ ਕੋਈ ਹੋਰ ਹੈ ਹੀ ਨਹੀਂ, ਸੋ ਉਸ ਦਾ ਆਧਾਰ ਕਿਵੇਂ ਹੋ ਸਕੇ ।

(7) ਗੁਰ ਪ੍ਰਸਾਦਿ—ਇਹ ਪਰਮੇਸ਼ਰ ਗੁਰੂ ਰੂਪ ਹੈ ਅਤੇ ਪ੍ਰਸਾਦਿ ਭਾਵ ਕ੍ਰਿਪਾ ਰੂਪ ਹੈ । ਗੁਰੂ ਕੌਣ ਹੈ ? ਉਹ ਜੋ ਸਾਰੇ ਗਿਆਨ ਦਾ ਭੰਡਾਰ, ਸਾਗਰ ਜਾਂ ਆਧਾਰ ਹੈ । ਪ੍ਰਸਾਦਿ ਉਹ ਹਾਲਤ ਹੈ ਜੋ ਕ੍ਰਿਪਾ, ਪ੍ਰੇਮ, ਮਿਠਾਸ, ਪਿਆਰ ਦਾ ਭੰਡਾਰ, ਆਸਰਾ ਹੈ । ਸਾਰੇ ਗੁਰੂ ਉਸ ਸੋਮੇ ਵਿਚੋਂ ਗਿਆਨ ਪ੍ਰਾਪਤ ਕਰਦੇ ਹਨ । ਉਹ ਗੁਰੂ ਹਿਰਦੇ ਵਿਚ ਬੈਠ ਕੇ ਗਿਆਨ ਦਿੰਦਾ ਹੈ । ਹਰ ਹਿਰਦੇ ਵਿਚ ਵਿਆਪਕ ਹੋ ਕੇ ਉਸ ਵਿਚ ਕੋਮਲਤਾ, ਪ੍ਰੇਮ, ਮਿਠਾਸ ਦੇ ਭਾਵ ਪੈਦਾ ਕਰਦਾ ਹੈ । ਉਹ ਆਪ ਜੀਵਾਂ ਨੂੰ, ਆਪਣੀ ਰਚਨਾ ਨੂੰ ਅਥਾਹ ਪਿਆਰ ਕਰਦਾ ਹੈ ਅਤੇ ਉਨ੍ਹਾਂ ਦੀ ਪਿਆਰ ਭਰੀ ਅਗਵਾਈ, ਚੇਤਨਾ, ਗਿਆਨ, ਬੁੱਧੀ, ਮਤਿ, ਸੁਰਤਿ, ਦੇ ਕੇ ਕਰਦਾ ਹੈ ।

ਇਹ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੇ ਵਿਚਾਰਧਾਰਾ ਦਾ ਮੁੱਢਲਾ, ਬੁਨਿਆਦੀ, ਗੁਪਤ ਰਹੱਸ ਜਾਂ ਭੇਦ ਜਿਸ ਨੂੰ ਸਾਰੀ ਬਾਣੀ ਵਿਆਖਿਆ ਕਰਕੇ ਪ੍ਰਗਟ ਕਰਦੀ ਤੇ ਦਸਦੀ ਹੈ । ਪਰਮ ਸੱਤਾ ਪਰਮੇਸ਼ਰ ਇਕੋ ਇਕ ਹੈ ਤੇ ਉਸ ਦੀ ਹਸਤੀ ਦੇ ਲਛਣ ਜਾਂ ਗੁਣ ਮੂਲ ਮੰਤਰ ਵਿਚ ਹਨ । ਉਹ ਹੈ :

**ਆਪੇ ਪਟੀ ਕਲਮ ਆਪਿ ਉਪਰਿ ਲੇਖ ਭਿ ਤੂ ।**

**ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ।**

ਮੂਲ ਮੰਤਰ ਤੇ ਹੈ ਪਰ ਹੁਣ ਪ੍ਰਸ਼ਨ ਉਠਦਾ ਹੈ ਕਿ ਮੂਲ ਮੰਤਰ ਨਿਰਾ ਇਕ ਪ੍ਰਮੇਸ਼ਰ ਬਾਰੇ ਸਿਧਾਂਤ ਹੀ ਹੈ ਜਾਂ ਇਸ ਦਾ ਸਾਡੇ ਰੋਜ਼ ਦੇ ਜੀਵਨ, ਸਾਡੇ ਵਿਹਾਰ, ਸਾਡੀਆਂ ਆਸ਼ਾਵਾਂ ਤੇ ਸੁਪਨਿਆਂ, ਸਾਡੀ ਰਹਿਣੀ-ਬਹਿਣੀ ਨਾਲ ਵੀ ਕੋਈ ਸਬੰਧ ਹੈ ? ਇਹ ਪ੍ਰਸ਼ਨ ਬੜਾ ਉੱਤਮ ਤੇ ਬੜਾ ਜ਼ਰੂਰੀ ਹੈ । ਇਸ ਦਾ ਉੱਤਰ ਇਹ ਹੈ ਕਿ ਮੂਲ ਮੰਤਰ ਦਾ ਸਾਡੇ ਰੋਜ਼ਾਨਾ ਜੀਵਨ ਨਾਲ ਡੂੰਘਾ ਸਬੰਧ ਹੈ । ਇਸ ਸਬੰਧ ਨਾਲ ਹੀ ਮੂਲ ਮੰਤਰ ਧਰਮ ਦਾ ਰੂਪ ਗ੍ਰਹਿਣ ਕਰਦਾ ਹੈ । ਧਰਮ ਉਹ ਹੈ ਜੋ ਜੀਵਨ ਦੀ ਜੁਗਤੀ ਦਿੰਦਾ ਹੈ ਅਤੇ ਜੀਵਨ ਦੇ ਦੁੱਖ, ਡਰ ਨਿਰਾਸਤਾ ਨੂੰ ਘਟਾਉਂਦਾ ਹੈ ਤੇ ਸੁਖ, ਨਿਰਭੈਤਾ ਤੇ ਆਸ਼ਾ ਦਿੰਦਾ ਹੈ । ਮੂਲ ਮੰਤਰ ਜੋ ਕਿ ਇਕ ਦਰਸ਼ਨ, ਫ਼ਲਸਫ਼ਾ ਸਿਧਾਂਤ ਹੈ, ਇਹ ਕਰੱਤਵ ਕਿਵੇਂ ਕੰਮ ਕਰਦਾ ਹੈ ? ਉੱਤਰ ਇਹ ਹੈ ; ਬਾਣੀ ਵਿਚ ਇਕ ਮਨੋਵਿਗਿਆਨਕ ; ਮਨ ਦੇ ਡੂੰਘੇ ਸੁਭਾ, ਬਿਰਤੀ ਨਾਲ ਸਬੰਧਤ, ਵਿਚਾਰ ਵਿਚ ਇਹ ਦਿਤਾ : 'ਜੈਸਾ ਸੇਵੈ ਤੈਸੋ ਹੋਇ'—ਜਿਹੋ ਜਿਹੇ ਪਰਮੇਸ਼ਰ, ਆਦਰਸ਼, ਹਸਤੀ ਜਾਂ ਸਚ ਦੀ ਕੋਈ ਉਪਾਸ਼ਨਾ, ਪੂਜਾ, ਚਿੰਤਨ, ਧਿਆਨ ਕਰਦਾ ਹੈ, ਉਹ ਆਪ ਉਹੋ ਜਿਹਾ ਹੀ ਬਣ ਜਾਂਦਾ ਹੈ । ਭਾਵ ਉਸ ਵਿਚ ਅੰਸ਼ਕ ਰੂਪ ਉਹ ਗੁਣ, ਸੁਭਾ, ਲਛਣ ਆ ਜਾਂਦੇ ਹਨ ਜੋ ਇਸ ਦੇ ਇਸ਼ਟ ਪਰਮੇਸ਼ਰ ਵਿਚ ਹਨ ।

(1) ਜੇ ਪਰਮੇਸ਼ਰ ਇਕ ਹੈ ਅਤੇ ਸਾਰੇ ਜੀਵ ਉਸ ਵਿਚੋਂ ਹੀ ਪੈਦਾ ਹੋਏ ਹਨ, ਉਸ ਨੇ ਸਭ ਨੂੰ ਪੈਦਾ ਕੀਤਾ ਹੈ, ਉਹ ਸਭ ਦਾ ਕਰਤਾ ਹੈ, ਪਿਤਾ ਹੈ, ਸਭ ਵਿਚ ਉਸ ਦੀ ਜੋਤਿ ਹੈ, ਤਦ ਊਚ-ਨੀਚ ਜਾਤ, ਕਾਲੇ-ਗੋਰੇ ਰੰਗ, ਧਰਮਾਂ, ਦੇਸ਼ਾਂ, ਬੋਲੀਆਂ, ਸਭਿਆਚਾਰਾਂ, ਮਨੁੱਖਤਾ ਦੀਆਂ ਵੰਡੀਆਂ ਨਿਰਮੂਲ ਤੇ ਗ਼ਲਤ ਹਨ । ਸਭ ਜੀਵਾਂ ਵਿਚ ਇਕੋ ਪ੍ਰਭੂ ਦੀ ਜੋਤਿ ਹੈ । ਸਭ ਦਾ ਕਰਤਾ, ਦਾਤਾ, ਪਿਤਾ ਇਕੋ ਹੈ । ਏਕੰਕਾਰ ਦੀ ਸਿੱਖਿਆ ਮਨੁੱਖੀ ਏਕਤਾ ਦੀ ਹੈ ।

(2) ਅਸਲ ਨਾਮ ਕਿਸੇ ਦੇ ਕਰਤੱਵ ਅਨੁਸਾਰ ਹੁੰਦਾ ਹੈ । ਪਰਮੇਸ਼ਰ ਦਾ ਨਾਮ ਇਸ ਲਈ ਸੱਚਾ ਹੈ ਕਿਉਂਕਿ ਉਸਦਾ ਹਰ ਕਰਤੱਵ ਪੂਰਨ ਹੈ । ਮਨੁੱਖਾਂ ਦੇ ਅਸਲ ਨਾਮ ਉਹ ਹਨ ਜੋ ਕਰਤੱਵ ਉਹ ਕਰਦੇ ਹਨ ਜਿਵੇਂ ਮੋਟਰ ਚਲਾਣ ਵਾਲਾ ਡਰਾਈਵਰ, ਕਿਸਾਨੀ ਕਰਨ ਵਾਲਾ ਕਿਸਾਨ, ਪਰਉਪਕਾਰ ਕਰਨ ਵਾਲਾ ਪਰਉਪਕਾਰੀ । ਆਪਣੇ ਕਰਤੱਵ ਵਿਚ ਪੂਰਾ ਹੋਣ ਨਾਲ ਸਾਡਾ ਨਾਮ ਸੱਚਾ ਹੋਣਾ ਹੈ । ਜੋ ਆਪਣਾ ਫ਼ਰਜ਼, ਪੇਸ਼ਾ, ਵਿਹਾਰ ਹੈ, ਉਸ ਵਿਚ ਪੂਰਾ ਉਤਰਨਾ ਚਾਹੀਦਾ ਹੈ ।

(3) ਸਾਡਾ ਪਰਮੇਸ਼ਰ ਕਰਤਾ ਹੈ, ਹਰ ਸਮੇਂ ਕੰਮ ਕਰਦਾ ਹੈ । ਸਾਡੀ ਪੂਜਾ ਉਪਾਸਨਾ ਇਹੋ ਹੈ ਕਿ ਅਸੀਂ ਸਦਾ ਕੰਮ ਕਰਦੇ ਰਹੀਏ, ਉਸਾਰੂ ਰਹੀਏ, ਕੁਝ ਬਣਾਉਂਦੇ ਜਾਈਏ । ਪਰਮਾਤਮਾ ਦੀ ਅਸਲ ਪੂਜਾ ਕੰਮ ਕਰਨ ਵਿਚ ਹੀ ਹੈ ।

(4) ਸਾਡਾ ਪਰਮੇਸ਼ਰ ਡਰਦਾ ਨਹੀਂ । ਅਸੀਂ ਕਿਉਂ ਡਰੀਏ; ਸਾਡਾ ਪਰਮੇਸ਼ਰ ਵੈਰ ਨਹੀਂ ਕਰਦਾ, ਅਸੀਂ ਵੀ ਕਿਸੇ ਨਾਲ ਵੈਰ, ਈਰਖਾ, ਝਗੜਾ ਨਾ ਕਰੀਏ । ਡਰ ਸਾਨੂੰ ਆਪਣੇ ਮਾੜੇ ਕਰਮਾਂ, ਕੀਤੀ ਬੁਰਾਈ. ਕਰਕੇ ਲੱਗਦਾ ਹੈ । ਤਾਂ ਤੇ ਮਾੜੇ ਕਰਮ, ਬੁਰਾਈ, ਪਾਪ ਨਾ ਕਰੀਏ । ਕਿਸੇ ਨਾਲ ਵੈਰ ਵੀ ਕਿਸੇ ਝਗੜੇ ਵਾਦ-ਵਿਵਾਦ ਕਰਕੇ ਹੀ ਬਣਦਾ ਹੈ, ਇਹ ਵੀ ਨਾ ਕਰੀਏ । ਜੋ ਨਿਰਭਉ ਤੇ ਨਿਰਵੈਰ ਪਰਮੇਸ਼ਰ ਦਾ ਸੱਚਾ ਉਪਾਸ਼ਕ ਹੈ, ਉਹ ਨਿਰਭਉ ਤੇ ਨਿਰਵੈਰ ਰਹੇਗਾ ।

(5) ਸਾਡਾ ਪਰਮੇਸ਼ਰ ਸੁੰਦਰ ਹਸਤੀ, ਮੂਰਤਿ ਵਾਲਾ ਹੈ, ਅਕਾਲ ਹੈ । ਅਸੀਂ ਆਪਣੇ ਵਿਚ ਉਹ ਖਸੀਅਤ (ਮੂਰਤਿ) ਸੁੰਦਰਤਾ ਪੈਦਾ ਕਰੀਏ ਜੋ ਮਰੇ ਨਾ । ਇਹ ਸੁੰਦਰਤਾ ਸੇਵਾ, ਪਰਉਪਕਾਰ, ਨੇਕਨਾਮੀ ਦੀ ਹੈ । ਸਾਡੀ ਮੂਰਤਿ, ਸ਼ਖਸੀਅਤ ਸੁੰਦਰ ਹੋਵੇ । ਸਾਡੀ ਮੌਤ ਮਗਰੋਂ ਵੀ ਸਾਡੀ ਨੇਕਨਾਮੀ ਰਹੇ । ਅਸੀਂ ਅਮਰ ਹੋ ਜਾਵਾਂਗੇ ।

(6) ਸਾਡਾ ਪਰਮੇਸ਼ਰ ਕਿਸੇ ਦੇ ਆਸਰੇ. ਆਧਾਰ ਤੇ ਨਹੀਂ ਹੈ, ਭਾਵ ਸਵਾਧੀਨ ਹੈ, ਆਪਣੇ ਆਸਰੇ ਤੇ ਖੜਾ ਹੈ । ਸਾਨੂੰ ਆਪਣੇ ਆਸਰੇ ਤੇ ਖੜਾ ਹੋਣਾ ਚਾਹੀਦਾ ਹੈ । ਉਹ ਆਸਰਾ ਸੱਚ ਦਾ ਹੈ । ਕੌਮਾਂ ਨੂੰ ਪਰਾਧੀਨ ਨਹੀਂ ਹੋਣਾ ਚਾਹੀਦਾ । ਸਵਾਧੀਨ ਹੋਣਾ ਚਾਹੀਦਾ ਹੈ । ਸਵਾਧੀਨਤਾ, ਸੁਤੰਤਰਤਾ, ਆਜ਼ਾਦੀ ਸਾਡਾ ਟੀਚਾ ਹੈ ।

(7) ਸਾਡਾ ਪ੍ਰਭੂ ਗਿਆਨ ਸਰੂਪ ਹੈ ਅਤੇ ਕ੍ਰਿਪਾ, ਪ੍ਰੇਮ, ਮਿਠਾਸ ਦੇ ਗੁਣਾਂ ਵਾਲਾ ਹੈ । ਸਾਨੂੰ ਵੀ ਗਿਆਨਵਾਨ, ਕ੍ਰਿਪਾਲੂ, ਪ੍ਰੇਮ-ਪਿਆਰ ਕਰਨ ਵਾਲੇ ਤੇ ਮਿਠੇ ਹੋਣਾ ਚਾਹੀਦਾ ਹੈ ।

ਸਾਰ, ਇਹ ਹੈ ਕਿ ਪਰਮੇਸ਼ਰ ਦੀ ਉਪਾਸਨਾ ਰਸਮਾਂ, ਰੀਤਾਂ, ਧੂਪ, ਦੀਪ ਨਹੀਂ ਹੈ, ਉਸ ਦੇ ਗੁਣਾਂ ਵਾਲੀ ਰਹਿਣੀ ਧਾਰਣ ਕਰਨਾ ਹੈ । ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਵਿਚ ਸਾਰੇ ਗੁਰੂ ਸਾਹਿਬਾਨ ਤੇ ਭਗਤਾਂ ਨੇ ਜ਼ਾਤ-ਪਾਤ ਦਾ ਖੰਡਨ ਕੀਤਾ ਹੈ, ਊਚ-ਨੀਚ ਦਾ ਵਿਤਕਰਾ ਮੁਕਾਇਆ ਹੈ, ਇਹ ਪਰਮੇਸ਼ਰ ਦੀ ਏਕਤਾ ਕਰਕੇ ਕੀਤਾ ਹੈ । ਸੱਚ ਦੀ ਰਹਿਣੀ ਤੇ ਕਰਨੀ ਤੇ ਬਲ ਸਾਰੀ ਬਾਣੀ ਵਿਚ ਹੈ । ਇਹੋ ਸਤਿਨਾਮ ਦਾ ਸਿਮਰਨ ਤੇ ਪੂਜਾ ਹੈ । ਬਾਣੀ ਵਿਚ ਕੇਵਲ ਸਤਿ. ਸੱਚ, ਪਰਮੇਸ਼ਰ ਦੇ ਭੈ ਵਿਚ ਰਹਿਣਾ ਦੱਸਿਆ ਹੈ, ਮਨੁੱਖ ਦਾ ਭੈ ਨਹੀਂ ਮੰਨਿਆ, ਸੁੱਖ ਦੁੱਖ ਦਾ ਭੈ ਨਹੀਂ ਮੰਨਿਆ, ਰਾਜ-ਸਰਕਾਰ ਦਾ ਭੈ ਨਹੀਂ ਮੰਨਿਆ ਪਰ ਇਸ ਭੈ ਤੋਂ ਮੁਕਤ ਹੋਣ ਲਈ ਸੱਚੇ-ਸੁਚੇ ਆਚਰਣ ਵਾਲਾ ਹੋਣਾ ਜ਼ਰੂਰੀ ਹੈ । ਗੁਰੂ ਅਰਜਨ ਸਾਹਿਬ ਨੇ ਉਸ ਸੰਸਾਰ ਦੀ ਕਲਪਨਾ ਕੀਤੀ ਜਿਥੇ ਈਰਖਾ ਨਹੀਂ ਹੈ. ਜਿਥੇ ਹਰ ਕਿਸੇ ਨਾਲ ਪਿਆਰ ਤੇ ਮਿੱਤਰਤਾ ਹੈ । ਜਿਥੇ ਕੋਈ ਵੈਰੀ ਨਹੀਂ ਹੈ । ਵੈਰੀ ਤੇ ਇਕ ਪਾਸੇ ਕੋਈ ਬਿਗਾਨਾ ਨਹੀਂ । ਇਸ ਦਾ ਭਾਵ ਸਾਰੇ ਆਪਣੇ ਭਾਈ ਮਿੱਤਰ ਦਿਸਦੇ ਹਨ, ਜਿਥੇ ਪ੍ਰਮੇਸ਼ਰ ਦੇ ਹੁਕਮ, ਭਾਣੇ ਨੂੰ ਮੰਨਿਆ ਜਾਂਦਾ ਹੈ ਤੇ ਕਿਸੇ ਨਾਲ ਸਾੜਾ, ਈਰਖਾ, ਦੁਸ਼ਮਨੀ ਨਹੀਂ ਕੀਤੀ ਜਾਂਦੀ, ਜਿਥੇ ਹਰ ਮਨੁੱਖ ਵਿਚੋਂ ਪ੍ਰਭੂ ਦੇ ਹੀ ਦਰਸ਼ਨ ਹੁੰਦੇ ਹਨ ।

**ਬਿਸਰਿ ਗਈ ਸਭ ਤਾਤ ਪਰਾਈ, ਜਬ ਤੇ ਸਾਧ ਸੰਗਤਿ ਮੋਹਿ ਪਾਈ ।**
**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ । ੧ ।**
**ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ । ੨ ।**
**ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ । ੩ ।**
**(ਕਾਨੜਾ)**

ਇਹ ਹੈ ਨਿਰਭਉ ਤੇ ਨਿਰਵੈਰ ਦੀ ਪੂਜਾ ਦਾ ਫਲ । ਸੁੰਦਰ ਵਤੀਰੇ, ਸੁੰਦਰ ਰਹਿਣੀ, ਮਿਠਾਸ, ਪ੍ਰੇਮ, ਆਜ਼ਾਦੀ ਦੀ ਲਗਨ ਹੀ ਪਰਮੇਸ਼ਰ ਦੀ ਪੂਜਾ, ਧਿਆਨ ਹੈ ।

ਮੂਲ ਰੂਪ ਵਿਚ ਇਹੋ ਸ੍ਰੀ ਗੁਰੂ ਗ੍ਰੰਥ ਦੀ ਵਿਚਾਰਧਾਰਾ ਹੈ, ਇਹੋ ਆਦਰਸ਼ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਧਰਮ-ਕਰਮ ਸਾਰਾ ਇੰਨਾ ਹੈ ਕਿ ਇਸ ਸਰੂਪ ਵਾਲੇ ਪਰਮਾਤਮਾ ਦਾ ਸਿਮਰਨ ਕੀਤਾ ਜਾਵੇ । ਨਾਮ ਜਪਿਆ ਜਾਵੇ ਤਦ ਮਨੁੱਖ ਇਸੇ ਸਰੂਪ ਵਾਲਾ ਹੋ ਜਾਂਦਾ ਹੈ । ਨਾਮ ਸਿਮਰਨ ਦੀ ਸੋਝੀ ਗੁਰੂ ਦੀ ਕ੍ਰਿਪਾ ਨਾਲ ਮਿਲਦੀ ਹੈ, ਬਾਣੀ ਦੇ ਵਿਚਾਰ ਨਾਲ ਮਿਲਦੀ ਹੈ, ਸੰਤਾਂ ਦੀ ਸੰਗਤ ਨਾਲ ਮਿਲਦੀ ਹੈ, ਨਾਮ, ਦਾਨ ਤੇ ਇਸ਼ਨਾਨ (ਪਵਿੱਤਰ ਰਹਿਣੀ) ਧਰਮ ਹਨ ।

———

# 4

## ਗੁਰੂ ਨਾਨਕ ਦੇਵ ਜੀ
### (1469-1539 ਈ:)

ਗੁਰੂ ਨਾਨਕ ਦੇਵ ਜੀ ਨੇ ਆਪਣੇ ਆਪ ਨੂੰ 'ਸ਼ਾਇਰ' ਭਾਵ ਪੈਗ਼ੰਬਰ, ਅਕਾਲ ਪੁਰਖ ਦਾ ਸੰਦੇਸ਼ ਮਨੁੱਖਾਂ ਲਈ ਲਿਆਉਣ ਵਾਲਾ ਕਿਹਾ ਹੈ। ਗੁਰੂ ਦਾ ਵੀ ਇਹੋ ਭਾਵ ਹੈ। ਮਨੁੱਖਾਂ ਨੂੰ ਹਨੇਰੇ ਵਿਚ ਚਾਨਣ ਦੇਣ ਵਾਲਾ। ਜਗਤ-ਗੁਰੂ ਦਾ ਭਾਵ ਹੈ ਸਾਰੇ ਜਗਤ ਦਾ ਗੁਰੂ, ਚਾਨਣ ਦੇਣ ਵਾਲਾ। ਇਹ ਚਾਨਣ ਬਾਣੀ ਵਿਚ ਹੈ ਜਾਂ ਬਾਣੀ ਹੀ ਚਾਨਣ ਹੈ। ਚਾਨਣ ਦਾ ਭਾਵ ਹੈ ਜੀਵਨ-ਜੁਗਤੀ, ਰਹਿਣੀ ਦੀ ਜਾਂਚ ਦੇਣ ਵਾਲਾ। ਬਾਣੀ ਹੀ ਗੁਰੂ ਹੈ, ਬਾਣੀ ਹੀ ਪ੍ਰਸਾਦਿ ਹੈ। ਪ੍ਰਸਾਦਿ ਦਾ ਭਾਵ ਮਿਠਾਸ, ਕ੍ਰਿਪਾ ਹੈ, ਮਿੱਠੇ ਜੀਵਨ ਦਾ ਰਸਤਾ ਦੱਸਣ ਵਾਲੀ। ਗੁਰੂ ਨਾਨਕ ਦੇਵ ਜੀ ਨੇ ਮੰਨਿਆ ਹੈ ਕਿ ਬਾਣੀ ਪਰਮਾਤਮਾ ਦਾ ਹੁਕਮ ਹੈ—'ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ'। ਗੁਰੂ ਸਾਹਿਬ ਨੇ ਸਾਰੇ ਭਾਰਤ ਅਤੇ ਕਈ ਹੋਰ ਦੇਸ਼ਾਂ ਵਿਚ ਪ੍ਰਚਾਰ ਲਈ ਦੌਰਾ ਕੀਤਾ। ਆਪ ਨੂੰ ਅਨੁਭਵ ਸੀ ਕਿ ਆਪ ਦਾ ਕੰਮ ਜਗਤ ਨੂੰ ਕੋਈ ਸੰਦੇਸ਼ ਦੇਣਾ ਹੈ। ਇਹੋ 'ਸ਼ਾਇਰ' ਦਾ ਕਰਤੱਵ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਦੇ ਪਦੇ, ਅਸ਼ਟਪਦੀਆਂ, ਛੰਦ, ਸਲੋਕ ਤੇ ਲੰਮੀਆਂ ਰਚਨਾਵਾਂ ਦੇ ਬੰਦ ਮਿਲਾ ਕੇ ਕੁਲ ਗਿਣਤੀ 974 ਹੈ। ਆਪ ਦੀਆਂ ਲੰਮੀਆਂ ਰਚਨਾਵਾਂ ਜਪੁਜੀ, ਪਟੀ (ਰਾਗ ਆਸਾ), ਥਿਤੀ (ਰਾਗ ਬਿਲਾਵਲ), ਓਅੰਕਾਰ, ਸਿਧ ਗੋਸਟਿ (ਦੋਵੇਂ ਰਾਗ ਰਾਮਕਲੀ), ਬਾਰਹਮਾਹਾ (ਰਾਗ ਤੁਖਾਰੀ), ਤਿੰਨ ਵਾਰਾਂ (ਰਾਗ

ਮਾਝ, ਆਸਾ ਤੇ ਮਲਾਰ) ਵਿਚ ਹਨ । ਇਨ੍ਹਾਂ ਬਾਣੀਆਂ ਵਿਚ ਆਪ ਨੇ ਬ੍ਰਹਮ (ਪ੍ਰਮਾਤਮਾ), ਆਤਮਾ, ਰਚਨਾ (ਸ੍ਰਿਸ਼ਟੀ ਰਚਨਾ), ਮਨ, ਨਾਮ ਗੁਰੂ ਤੇ ਸਦਾਚਾਰ ਬਾਰੇ ਆਪਣੇ ਸਿਧਾਂਤ ਦੱਸੇ ਹਨ । ਆਪ ਨੇ ਸਭ ਤੋਂ ਵੱਧ ਬਲ ਪਰਮਾਤਮਾ, ਪਰਮ ਸੱਤਾ ਨੂੰ ਸੱਚ ਰੂਪ ਅਤੇ ਸੱਚ ਕਰਕੇ ਜਾਣਨ ਤੇ ਦਿੱਤਾ ਹੈ । ਆਪ ਨੇ ਜ਼ੋਰ ਨਾਮ ਸਿਮਰਨ ਕਰਨ ਤੇ ਦਿੱਤਾ ਹੈ ਅਤੇ ਉੱਚਾ ਸਦਾਚਾਰ ਧਾਰਨ ਲਈ ਕਿਹਾ ਹੈ । ਨਾਮ, ਦਾਨ ਤੇ ਇਸ਼ਨਾਨ ਆਪ ਦੀ ਸਿੱਖਿਆ ਦਾ ਸਾਰ ਮੰਨੇ ਗਏ ਹਨ । ਨਾਮ ਦਾ ਭਾਵ ਨਾਮ ਜਪਣਾ ਜਾਂ ਧਿਆਉਣਾ ਹੈ । ਇਹ ਸਾਧਨਾ ਹੈ । ਦਾਨ ਵੰਡ ਛਕਣਾ ਹੈ, ਆਪਣੀ ਕਮਾਈ ਵਿਚੋਂ ਲੋੜਵੰਦਾਂ ਦੀ ਮਦਦ ਕਰਨੀ ਹੈ । ਇਸ਼ਨਾਨ ਪਵਿੱਤਰ, ਨਿਰਮਲ ਆਚਰਣ ਹੈ । ਆਪ ਦੀ ਸਾਰੀ ਬਾਣੀ ਵਿਚ ਇਹੋ ਸਿੱਖਿਆ ਹੈ ।

ਪਰ ਜਪੁਜੀ ਨਾ ਕੇਵਲ ਆਪ ਦੀ ਰਚਨਾ ਸਿਰਮੌਰ ਬਾਣੀ ਹੈ । ਸਗੋਂ ਸਾਰੇ ਗੁਰੂ ਗ੍ਰੰਥ ਸਾਹਿਬ ਵਿਚੋਂ ਹੀ ਸਿਰਮੌਰ ਹੈ । ਜਪੁਜੀ ਹੀ ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਬਾਣੀ ਹੈ, ਜਪੁਜੀ ਨੂੰ 'ਜਪੁ ਨੀਸਾਣੁ' ਕਿਹਾ ਗਿਆ ਹੈ । ਨੀਸਾਣ ਜਾਂ ਝੰਡਾ ਸ੍ਰੇਸ਼ਟ ਥਾਂ ਤੇ ਝੁਲਦਾ ਹੈ ਤੇ ਸਭ ਨੂੰ ਕੌਮ, ਦੇਸ਼, ਜਥੇਬੰਦੀ, ਸੰਸਥਾ ਦੀ ਦੱਸ ਪਾਉਂਦਾ ਹੈ ਅਤੇ ਉਸ ਕੌਮ ਆਦਿ ਦੇ ਆਦਰਸ਼ਾਂ ਨੂੰ ਪ੍ਰਗਟ ਕਰਦਾ ਹੈ । ਨੀਸਾਣ ਉੱਚੇ ਤੋਂ ਉੱਚੇ ਆਦਰਸ਼ਾਂ ਨੂੰ ਦਰਸਾਉਣ ਵਾਲਾ ਹੁੰਦਾ ਹੈ । ਗੁਰੂ ਗ੍ਰੰਥ ਸਾਹਿਬ ਵਿਚ ਜਪੁਜੀ ਦੀ ਪਦਵੀ ਨੀਸਾਣ (ਨਿਸ਼ਾਨ, ਝੰਡੇ) ਵਾਲੀ ਹੈ ।

ਜਪੁਜੀ ਦਾ ਆਦਰਸ਼ ਕੀ ਹੈ ? ਗੁਰੂ ਨਾਨਕ ਦੇਵ ਜੀ ਨੇ ਦੱਸਿਆ ਹੈ ਕਿ ਮਨੁੱਖ ਦਾ ਆਦਰਸ਼ 'ਸਚਿਆਰ' ਬਣਨਾ ਹੈ । ਸਚਿਆਰ ਦਾ ਅਰਥ ਹੈ ਸੱਚੇ ਆਚਾਰ ਵਾਲਾ । ਸਚਿਆਰ ਜਾਂ ਸੱਚੇ ਸੁਚੇ ਆਚਾਰ ਵਾਲੇ ਮਨੁੱਖ ਦਾ ਸਰੂਪ ਆਪ ਨੇ ਦੱਸਿਆ ਹੈ :

> **ਜਤੁ ਪਾਹਾਰਾ ਧੀਰਜੁ ਸੁਨਿਆਰੁ, ਅਹਰਣਿ ਮਤਿ ਵੇਦੁ ਹਥੀਆਰੁ ।**
> **ਭਉ ਖਲਾ ਅਗਨਿ ਤਪ ਤਾਉ, ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ।**
> **ਘੜੀਐ ਸਬਦੁ ਸਚੀ ਟਕਸਾਲ, ਜਿਨ ਕਉ ਨਦਰਿ ਕਰਮੁ ਤਿਨ ਕਾਰੁ ।**
> **ਨਾਨਕ ਨਦਰੀ ਨਦਰਿ ਨਿਹਾਲ । ੩੮ । (ਜਪੁ)**

ਜਪੁਜੀ ਦੀ ਇਸ ਪਉੜੀ ਵਿਚ ਆਪ ਨੇ ਇਹ ਦੱਸਿਆ ਹੈ ਕਿ ਸਚਿਆਰ ਦੀ ਸ਼ਖਸੀਅਤ ਸੁਵਰਨਕਾਰ (ਸੁਨਾਰ) ਵਾਂਗ ਘੜਨੀ ਪੈਂਦੀ ਹੈ । ਸੁਵਰਨਕਾਰ ਸੋਨੇ ਦੇ ਗਹਿਣੇ, ਨਿੱਕੇ ਨਿੱਕੇ, ਸੋਹਣੇ ਸੋਹਣੇ ਜ਼ੇਵਰ ਘੜਦਾ ਹੈ । ਉਹ ਮਿੱਟੀ, ਪਿਤਲ ਜਾਂ ਲੋਹੇ ਦੇ ਵੱਡੇ-ਵੱਡੇ ਭਾਂਡੇ ਨਹੀਂ ਬਣਾਉਂਦਾ । ਇਹ ਗਹਿਣੇ ਹੌਲੀ ਹੌਲੀ, ਕੋਮਲ ਸਟਾਂ ਲੱਗਾ ਲੱਗਾ ਕੇ ਘੜੇ ਜਾਂਦੇ ਹਨ । ਬੜੀ ਕੋਮਲਤਾ ਤੇ ਕਲਾ-ਕੌਸ਼ਲ ਨਾਲ ਇਨ੍ਹਾਂ ਗਹਿਣਿਆਂ ਤੇ ਚਿੱਤਰਕਾਰੀ ਕੀਤੀ ਜਾਂਦੀ ਹੈ ਤੇ ਫਿਰ ਨਗ, ਥੇਵੇ ਜੜ੍ਹੇ ਜਾਂਦੇ ਹਨ । ਲੋਹਾਰ ਵਦਾਨ ਤੇ ਹਥੌੜੇ ਦੀਆਂ ਵੱਡੀਆਂ ਭਾਰੀਆਂ ਸੱਟਾਂ ਲੱਗਾ ਕੇ ਭਾਂਡਾ ਘੜ ਲੈਂਦਾ ਹੈ, ਪਰ ਸੁਨਾਰ ਸੌ ਸਟਾਂ ਮਾਰਦਾ ਹੈ

ਤੇ ਲੋਹਾਰ ਦੀ ਇਕ ਬਣਦੀ ਹੈ। ਮਨੁੱਖੀ ਆਚਰਣ ਜਾਂ ਸ਼ਖਸੀਅਤ ਬਣੀ ਕੋਮਲਤਾ ਨਾਲ ਘੜੀ ਜਾਂਦੀ ਹੈ। ਮਨੁੱਖੀ ਸੁਭਾ, ਆਦਤਾਂ, ਵਿਚਾਰਾਂ, ਸਭਿਆਚਾਰ ਨੂੰ ਨਿੱਕੀਆਂ ਨਿੱਕੀਆਂ ਕੋਮਲ ਸੱਟਾਂ ਨਾਲ ਡੌਲਿਆ ਜਾਂਦਾ ਹੈ। ਹਰ ਕੋਮਲ ਸੱਟ ਮਾਰਦਿਆਂ ਧਿਆਨ ਰੱਖਣਾ ਪੈਂਦਾ ਹੈ ਕਿ ਸੱਟ ਸ਼ਖਸੀਅਤ ਤੇ ਅਚਾਰਣ ਨੂੰ ਉਲਾਰ, ਬੇਡੌਲ, ਬਦਸ਼ਕਲ ਨਾ ਕਰ ਦਵੇ। ਇਸੇ ਤਰ੍ਹਾਂ ਜੀਵਨ ਦੀ ਹਰ ਕ੍ਰਿਆ ਤੇ ਪਹਿਰਾ, ਧਿਆਨ ਰੱਖਣਾ ਪੈਂਦਾ ਹੈ। ਆਪਣੇ ਆਚਰਣ ਤੇ ਸਦਾ ਪਹਿਰਾ ਰੱਖਣ ਨਾਲ ਹੀ ਸਚਿਆਰ ਮਨੁੱਖ ਬਣਦਾ ਹੈ।

ਜਤ, ਧੀਰਜ, ਮਤਿ, ਵੇਦ, ਭਉ, ਤਾਉ, ਭਾਉ, ਅੰਮ੍ਰਿਤ ਸਚਿਆਰ ਜੀਵਨ ਦੇ ਅੰਗ ਹਨ। ਮਨੁੱਖ ਨੂੰ ਸਚਿਆਰ ਪਦ ਤਕ ਪਹੁੰਚਾਉਣਾ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੇ ਵਿਸ਼ੇਸ਼ ਕਰਕੇ ਜਪੁਜੀ ਦਾ ਮੰਤਵ ਹੈ। 'ਜੋਗੀ' ਵੀ ਗੁਰੂ ਨਾਨਕ ਸਾਹਿਬ ਨੇ ਉਸ ਨੂੰ ਮੰਨਿਆ ਹੈ ਜਿਸ ਦਾ ਜੀਵਨ ਸਚਿਆਰ ਹੈ ਅਤੇ ਉਹ ਪ੍ਰਭੂ ਨਾਲ ਇਕ ਮਿਕ ਹੋ ਗਿਆ ਹੈ। ਜੋਗੀ ਦਾ ਭਾਵ ਹੈ ਜੁੜਿਆ ਹੋਇਆ, ਪ੍ਰਭੂ ਨਾਲ ਜੁੜਿਆ ਹੋਇਆ। ਆਪ ਨੇ ਜੋਗੀ ਦੇ ਗੁਣ ਇਹੋ ਦਸੇ ਹਨ ਜੋ ਸਚਿਆਰ ਦ ਹਨ।

**ਮੁੰਦਾ ਸੰਤੋਖ, ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ।**
**ਖਿੰਥਾ ਕਾਲੁ, ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤ।**
**ਆਈ ਪੰਥੀ ਸਗਲ ਜਮਾਤੀ, ਮਨਿ ਜੀਤੈ ਜਗੁ ਜੀਤੁ।**

ਸੰਤੋਖ, ਸਰਮੁ (ਮਿਹਨਤ), ਧਿਆਨ, ਕਾਲ (ਮੌਤ ਦਾ ਭੈ), ਕੁਆਰਾਪਨ (ਪਵਿੱਤਰਤਾ) ਪ੍ਰਤੀਤ (ਮਤਿ ਦ੍ਰਿੜ ਵਿਸ਼ਵਾਸ) ਜਮਾਤੀ (ਮਨੁੱਖੀ ਬਰਾਬਰੀ), ਮਨ ਤੇ ਜਿੱਤ (ਖਾਹਸ਼ਾਂ ਦਾ ਜਿੱਤਣਾ) ਆਦਿ ਸਚੇ ਜੋਗੀ ਦੇ ਲਛਣ ਹਨ।

ਜਪੁਜੀ ਵਿਚ ਗੁਰੂ ਨਾਨਕ ਦੇਵ ਜੀ ਨੇ ਸਚਿਆਰ ਪਦ ਤਕ ਪੁਜਣ ਲਈ ਸਾਧਨ ਤੇ ਤਰੀਕੇ ਦੱਸੇ ਹਨ। ਮੁੱਖ ਸਾਧਨ ਇਹ ਹੈ: "ਅੰਮ੍ਰਿਤ ਵੇਲਾ, ਸਚੁ ਨਾਉ, ਵਡਿਆਈ ਵੀਚਾਰ"। ਮਨੁੱਖਾ ਜਨਮ ਨੂੰ ਅੰਮ੍ਰਿਤ ਵੇਲੇ, ਮਹਾਨ ਮੌਕਾ, ਗੋਬਿੰਦ ਮਿਲਣ ਦੀ ਵੇਲਾ ਸਮਝਣਾ ਚਾਹੀਦਾ ਹੈ। ਮਨੁੱਖਾ ਜਨਮ ਬੜਾ ਕੀਮਤੀ ਮੌਕਾ ਹੈ। ਇਸ ਜੀਵਨ ਵਿਚ ਅੰਮ੍ਰਿਤ ਵੇਲੇ (ਸਵੇਰੇ) ਹੋਰ ਕਾਰਜ ਕਰਨ ਤੋਂ ਪਹਿਲਾਂ, ਸਚੇ ਨਾਮ, ਸਤਿਨਾਮੁ ਦਾ ਸਿਮਰਨ ਕਰਨਾ ਚਾਹੀਦਾ ਹੈ। ਇਸ ਜੀਵਨ ਵਿਚ ਪਰਮਾਤਮਾ ਦੀ ਵਡਿਆਈ, ਬੇਅੰਤਤਾ, ਅਮੋਲਕਤਾ, ਕੁਦਰਤਿ (ਤਾਕਤ) ਨੂੰ ਦੇਖਣਾ ਚਾਹੀਦਾ ਹੈ। ਇਹ ਸਚਿਆਰ ਹੋਣ ਦਾ ਤਰੀਕਾ ਹੈ। ਨਾਮ ਹੀ ਅੰਮ੍ਰਿਤ ਹੈ। ਇਕਾਗਰ ਚਿੱਤ ਹੋ ਕੇ ਨਾਮ ਜਪਣ ਨਾਲ ਪਿਛਲੇ, ਭੈੜ, ਮਾੜੇ ਸੁਭਾ, ਪਾਪ, ਬੁਰਾਈਆਂ ਮਿਟਦੇ ਹਨ ਤੇ ਚੰਗੇ ਵਿਚਾਰ ਤੇ ਸੰਸਕਾਰ ਮਿਲਦੇ ਹਨ। ਜਪੁਜੀ ਵਿਚ ਕਿਹਾ ਗਿਆ ਹੈ ਕਿ ਜੇ ਮਤਿ, ਬੁੱਧੀ ਪਾਪਾਂ ਨਾਲ ਮੈਲੀ ਹੋ ਜਾਵੇ ਤਦ ਨਾਮ ਦੇ ਪ੍ਰੇਮ, ਭਗਤੀ ਨਾਲ ਧੋਤੀ ਜਾਂਦੀ ਹੈ ਅਤੇ ਨਿਰਮਲ ਸਵੱਛ ਹੋ ਜਾਂਦੀ ਹੈ।

**ਭਰੀਐ ਮਤਿ ਪਾਪਾ ਕੈ ਸੰਗਿ ।**
**ਓਹੁ ਧੋਪੈ ਨਾਵੈ ਕੈ ਰੰਗਿ । (ਜਪੁਜੀ)**

ਭਗਤੀ ਮਨੁੱਖ ਵਿਚ ਗੁਣ, ਖੂਬੀਆਂ ਪੈਦਾ ਕਰਦੀ ਹੈ । ਸਦਾਚਾਰ ਹੀ ਭਗਤੀ ਹੈ ।

**'ਵਿਣੁ ਗੁਣ ਕੀਤੇ ਭਗਤਿ ਨ ਹੋਇ' (ਜਪੁਜੀ)**

ਭਗਤਾਂ ਨੂੰ ਪ੍ਰਭੂ ਮਿਲਦਾ ਹੈ । ਪਰ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਵਿਚ ਦੱਸਿਆ ਹੈ ਰਹਿਣੀ, ਕਰਮਾਂ ਨਾਲ ਹੀ ਜੀਵ ਪ੍ਰਭੂ ਦੇ ਨੇੜੇ ਪੁਜਦੇ ਹਨ ਜਾਂ ਉਸ ਤੋਂ ਦੂਰ ਹੋ ਜਾਂਦੇ ਹਨ :

**'ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ।'**

ਜੈਸੀ ਕਿਸੇ ਦੀ ਸ਼ਖਸੀਅਤ ਹੁੰਦੀ ਹੈ । ਤੈਸੇ ਉਹ ਕਰਮ ਕਰਦਾ ਹੈ । ਸਚਿਆਰ ਸ਼ਖਸੀਅਤ ਵਾਲੇ ਦੇ ਕਰਮ ਸੱਚੇ ਹੁੰਦੇ ਹਨ । ਸੱਚ ਪਰਮਾਤਮਾ ਆਪ ਹੈ । ਗੁਰੂ ਨਾਨਕ ਦੇਵ ਜੀ ਨੇ ਦੱਸਿਆ ਹੈ ਕਿ ਪਰਮਾਤਮਾ ਸੱਚ ਹੈ :

**ਆਦਿ ਸਚੁ ਜੁਗਾਦਿ ਸਚੁ ।**
**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ।**

ਮਨੁੱਖ ਨੂੰ ਸੱਚ ਪਰਮਾਤਮਾ ਤਕ ਪੁਜਾ ਕੇ ਸਚਿਆਰ ਬਣਾਉਣਾ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਉਦੇਸ਼ ਹੈ । ਜਪੁਜੀ ਦਾ ਇਕੋ ਕਰਤੱਵ ਹੈ ।

———

# 5

# ਗੁਰੂ ਅਮਰਦਾਸ ਜੀ

## (1479—1574 ਈ:)

ਗੁਰੂ ਅਮਰਦਾਸ ਜੀ ਦਾ ਜਨਮ 5 ਮਈ, 1479 ਨੂੰ ਪਿੰਡ ਬਾਸਰਕੇ, ਤਹਿਸੀਲ ਤੇ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੋਇਆ। ਆਪ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਦਸ ਵਰ੍ਹੇ ਛੋਟੇ ਸਨ। ਆਪ ਦਾ ਜੀਵਨ ਬ੍ਰਿਤਾਂਤ ਬੜਾ ਵਚਿੱਤਰ ਤੇ ਉਤਸ਼ਾਹ ਜਨਕ ਹੈ। ਆਪ ਸੰਨ 1540 ਤਕ ਵੈਸ਼ਨਵ ਭਗਤ ਰਹੇ। ਲਗਭਗ 20 ਵਾਰੀ ਹਰਦੁਆਰ ਤੀਰਥ ਦੀ ਯਾਤਰਾ ਕੀਤੀ। ਸੰਨ 1540 ਵਿਚ ਆਪ ਗੁਰੂ ਅੰਗਦ ਦੇਵ ਜੀ, ਜੋ ਰਿਸ਼ਤੇ ਵਿਚ ਆਪ ਦੇ ਕੁੜਮ ਲਗਦੇ ਸਨ, ਦੀ ਸੇਵਾ ਵਿਚ ਆਏ। ਉਦੋਂ ਆਪ ਦੀ ਉਮਰ 60 ਕੁ ਸਾਲ ਦੀ ਸੀ। ਆਪ ਨੇ 12 ਸਾਲ ਬੜੀ ਘਾਲ ਘਾਲੀ, ਭਗਤੀ ਵੀ ਕੀਤੀ ਅਤੇ ਗੁਰੂ ਸੇਵਾ ਵੀ ਕੀਤੀ। ਇਸ ਸਮੇਂ ਵਿਚ ਬਰਾਬਰ ਹਰ ਰੋਜ਼ ਖਡੂਰ ਤੋਂ ਬਿਆਸਾ ਨਦੀ ਜਾਂਦੇ ਅਤੇ ਜਲ ਦੀ ਗਾਗਰ ਗੁਰੂ ਜੀ ਦੇ ਇਸ਼ਨਾਨ ਲਈ ਲਿਆਉਂਦੇ ਰਹੇ। 72 ਸਾਲ ਦੀ ਆਯੂ ਵਿਚ ਆਪ ਗੁਰਗੱਦੀ ਤੇ ਬਿਰਾਜਮਾਨ ਹੋਏ ਅਤੇ ਸਿੱਖ ਕੌਮ ਦੀ ਅਗਵਾਈ ਕੀਤੀ। ਇਸ ਉਮਰ ਵਿਚ ਆਮ ਮਨੁੱਖ ਦੀ ਹੋਸ਼ ਕਾਇਮ ਨਹੀਂ ਰਹਿੰਦੀ। ਆਪ ਨੇ ਦਾਹਵਾ ਕੀਤਾ ਕਿ 'ਗੁਰਮੁਖਿ ਬੁੱਢੇ ਕਦੇ ਨਾਹੀ' ਗੁਰੂ ਵਾਲੇ ਸਿਦਕੀ ਭਗਤ ਬੁੱਢੇ ਨਹੀਂ ਹੁੰਦੇ। ਆਪ ਸੱਚਮੁਚ ਹੀ ਬੁੱਢੇ ਨਹੀਂ ਹੋਏ। ਆਪ ਨੇ ਪੂਰੇ 22 ਸਾਲ ਗੁਰਿਆਈ ਦੀ ਜ਼ਿੰਮੇਵਾਰੀ ਨਿਭਾਈ। ਆਪ ਜੀ

ਜੋਤੀ ਜੋਤ ਸਮਾਉਣ ਸਮੇਂ 94 ਸਾਲ ਤੋਂ ਉਪਰ ਦੇ ਸਨ । ਇਹ ਭਗਤੀ ਦਾ ਕਮਾਲ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੀ ਬਾਣੀ ਲਗਭਗ ਉਤਨੀ ਹੈ ਜਿਤਨੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੈ। ਆਪ ਦੇ ਪਦੇ, ਅਸ਼ਟਪਦੀਆਂ, ਛੰਦ, ਸਲੋਕ, ਵਾਰਾਂ, ਲੰਮੀਆਂ ਬਾਣੀਆਂ ਕੁਲ ਮਿਲਾ ਕੇ 907 ਹਨ। ਪਟੀ (ਰਾਗ ਆਸਾ), 4 ਵਾਰਾਂ (ਰਾਗ ਗੁਜਰੀ, ਸੂਹੀ, ਰਾਮਕਲੀ, ਮਾਰੂ) ਵਾਰ ਸਤ (ਰਾਗ ਬਿਲਾਵਲ) ਤੇ ਅਨੰਦ (ਰਾਗ ਰਾਮ-ਕਲੀ) ਲੰਮੀਆਂ ਬਾਣੀਆਂ ਹਨ । ਗੁਰੂ-ਭਗਤੀ, ਸ਼ਬਦ ਦੀ ਮਹਾਨਤਾ, ਦੁਵਿਧਾ ਦਾ ਤਿਆਗ ਸਾਹਸਪੂਰਣ ਜੀਵਨ, ਉਤਮ ਸਦਾਚਾਰ, ਸਫਲ ਗ੍ਰਹਿਸਤ, ਮਾਇਆ ਦਾ ਤਿਆਗ, ਆਦਿ ਆਪ ਦੇ ਮੁੱਖ ਵਿਸ਼ੇ ਹਨ। ਬ੍ਰਹਮ ਆਤਮਾ, ਨਾਮ ਸਿਮਰਨ, ਮਨ ਨੂੰ ਜਿਤਣਾ, ਭਰਮ ਤੋਂ ਉਪਰ ਉਠਣਾ ਵੀ ਆਪ ਦੀ ਬਾਣੀ ਦੇ ਮਹਾਨ ਵਿਸ਼ੇ ਹਨ। ਪਰ ਆਪ ਦੀ ਸਿਰਮੌਰ ਬਾਣੀ ਰਾਮਕਲੀ ਰਾਗ ਵਿਚ 'ਅਨੰਦ' ਹੈ। ਕਿਹਾ ਜਾਂਦਾ ਹੈ ਕਿ ਆਪ ਨੇ ਆਪਣੇ ਪੋਤਰੇ ਦੇ ਜਨਮ ਤੇ ਪ੍ਰਭੂ ਦੇ ਸ਼ੁਕਰਾਨੇ ਵਜੋਂ ਇਹ ਬਾਣੀ ਰਚੀ ਸੀ। ਆਪ ਦੀ ਬਾਣੀ ਦਾ ਇਕ ਗੰਭੀਰ ਮਜ਼ਮੂਨ ਗ੍ਰਹਿਸਤ ਵਿਚ ਉਦਾਸ ਰਹਿਣਾ ਹੈ। ਭਾਵ ਘਰ-ਬਾਰੀ ਜੀਵਨ, ਪੂਰਾ ਖੁਸ਼ੀਆਂ ਭਰਪੂਰ ਜੀਵਨ ਜੀਓ ਪਰ ਦੂਜੇ ਭਾਵ, ਮਾਇਆ ਦੇ ਮੋਹ ਕਾਮ ਦੇ ਰਸ, ਵਿਚ ਨਾ ਫਸੋ। ਜੀਵਨ ਦੇ ਸਾਰੇ ਸੁਖ ਤੇ ਅਨੰਦ ਮਾਣੋ। ਪਰ ਪ੍ਰਭੂ ਨੂੰ ਨਾ ਭੁਲੋ। 'ਅਨੰਦ' ਦਾ ਭਾਵ ਆਤਮਿਕ ਖੁਸੀ, ਮੁਕਤੀ, ਪਰਮ ਪਦ ਦੀ ਪ੍ਰਾਪਤੀ ਹੈ। ਆਪ ਇਸ ਬਾਣੀ ਵਿਚ ਦਸਦੇ ਹਨ ਕਿ ਮਨੁੱਖ ਜੀਵਨ ਵਿਚ ਪੂਰਣ ਪ੍ਰਸੰਨ ਰਹਿ ਸਕਦਾ ਹੈ। ਇਹ ਵੀ ਭਗਤ ਦੇ ਜੀਵਨ ਦਾ ਕਮਾਲ ਹੈ। 'ਅਨੰਦ' ਬਾਣੀ ਦੀ ਰਚਨਾ ਕਿਤੇ 72 ਤੋਂ 94 ਸਾਲ ਦੀ ਉਮਰ ਵਿਚ ਹੀ ਆਪ ਨੇ ਕੀਤੀ। ਸਾਰੀ ਬਾਣੀ ਦੀ ਰਚਨਾ ਇਸੇ ਕਾਲ ਵਿਚ ਕੀਤੀ। ਪਹਿਲਾਂ ਤੇ ਐਸੀ ਉਮਰ ਵਿਚ ਕਵਿਤਾ, ਬਾਣੀ ਰਚਨਾ ਹੀ ਹੈਰਾਨ ਕਰਨ ਵਾਲੀ ਗੱਲ ਹੈ। ਪਰ ਇਸ ਹਾਲਤ ਵਿਚ 'ਅਨੰਦ' ਦੇ ਮਜ਼ਮੂਨ ਤੇ ਪੂਰੀ 40 ਪਉੜੀਆਂ ਦੀ ਬਾਣੀ ਰਚਨਾ, ਹੋਰ ਵੀ ਵਚਿੱਤਰ ਗੱਲ ਹੈ । ਕੋਈ ਆਪ ਪੂਰਣ ਅਨੰਦ ਵਿਚ ਹੋਵੇ ਤਦ ਹੀ ਐਸੀ ਬਾਣੀ ਰੱਚ ਸਕਦਾ ਹੈ। ਨਿਸਚੇ ਹੀ ਨਾ ਆਪ ਬੁੱਢੇ ਸਨ, ਨਾ ਆਪ ਦਾ ਜੀਵਨ ਨਿਰਉਤਸ਼ਾਹ, ਰਸਹੀਣ ਸੀ, ਸਗੋਂ ਅਨੰਦ, ਖੁਸ਼ੀ ਵਿਚ ਹੁਲਾਰੇ ਲੈਂਦਾ ਸੀ।

ਮਨੁੱਖ ਦੀ ਸੋਚ ਅਨੰਦ, ਖੁਸ਼ੀ ਹੈ, ਮੌਤ ਮਗਰੋਂ ਦਾ ਹੀ ਅਨੰਦ ਨਹੀਂ ਜੀਵਨ ਵਿਚ ਦਾ ਅਨੰਦ। ਹਰ ਮਨੁੱਖ ਜੀਵਨ ਵਿਚ ਅਨੰਦ, ਖੁਸ਼ੀ ਚਾਹੁੰਦਾ ਹੈ। ਗੁਰੂ ਅਮਰਦਾਸ ਉਤਸ਼ਾਹ ਦਿੰਦੇ ਹਨ ਕਿ ਹਰ ਮਨੁੱਖ ਨੂੰ ਜੀਵਨ ਵਿਚ ਹੀ, ਗ੍ਰਹਿਸਤ ਵਿਚ ਹੀ, ਅਨੰਦ ਪ੍ਰਾਪਤ ਹੋਣਾ ਚਾਹੀਦਾ ਹੈ। 'ਅਨੰਦ' ਬਾਣੀ ਦੀਆਂ 40 ਪਉੜੀਆਂ ਵਿਚ ਘਟੋ ਘਟ ਇਤਨੇ ਸੁਝਾ ਹਨ ਕਿ ਅਨੰਦ ਕਿਵੇਂ ਪ੍ਰਾਪਤ ਹੋਵੇ। ਅਨੰਦ ਪ੍ਰਾਪਤੀ ਦਾ ਸਾਧਨ ਚੰਗੀ, ਉੱਤਮ, ਨਿਰਮਲ ਜੀਵਨ-ਜੁਗਤਿ ਹੈ। ਜੀਵਨ-ਜਾਚ ਹੈ। 'ਅਨੰਦ' ਦੀ ਪਹਿਲੀ ਪਉੜੀ ਹੀ ਦੇਖੋ। ਪਉੜੀ ਇਸ ਤਰ੍ਹਾਂ ਹੈ :

**ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ।**

**ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਧਾਈਆ ।**

**ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ।**

**ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ ।**

**ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ । ੧ ।**

ਇਥੇ ਦੱਸਿਆ ਇਹ ਹੈ ਕਿ ਅਨੰਦ ਦੀ ਪ੍ਰਾਪਤੀ ਲਈ 'ਸਤਿਗੁਰੂ' ਦੀ ਪ੍ਰਾਪਤੀ ਜ਼ਰੂਰੀ ਹੈ । ਸਤਿਗੁਰੂ 'ਸਹਜ' ਦੁਆਰਾ ਪ੍ਰਾਪਤ ਹੁੰਦਾ ਹੈ; ਸਹਜ ਦਾ ਸਬੰਧ 'ਰਾਗ', ਸ਼ਬਦ ਨਾਲ ਹੈ । ਅਨੰਦ ਲਈ ਸਤਿਗੁਰੂ, ਸਹਜ, ਰਾਗ ਤੇ ਸ਼ਬਦ ਪ੍ਰਾਪਤ ਹੋਣੇ ਚਾਹੀਦੇ ਹਨ ।

(1) ਗੁਰੂ ਪੂਰਣ ਗਿਆਨ ਹੈ, ਗੁਰੂ ਨੂੰ ਆਪ ਪੂਰਣ ਗਿਆਨ ਪ੍ਰਾਪਤ ਹੈ । ਉਹ ਪਰਮਾਤਮਾ ਨਾਲ ਇਕ ਮਿਕ ਹੈ । ਪ੍ਰਭੂ ਗੁਰੂ ਦੇ ਅੰਦਰ ਬੈਠਾ ਉਸ ਨੂੰ ਸ਼ਬਦ, ਬਾਣੀ, ਸਹਜ, ਰਾਗ ਦਿੰਦਾ ਹੈ । ਗੁਰੂ ਨਾਲ ਸਿੱਖ ਨੂੰ ਗਿਆਨ ਪ੍ਰਾਪਤ ਹੁੰਦਾ ਹੈ । ਪੂਰਣ ਗਿਆਨ ਖ਼ੁਸ਼ੀ, ਅਨੰਦ ਦਾ ਸੋਮਾ ਹੁੰਦਾ ਹੈ । ਗਿਆਨ ਸਦਾ, ਸੱਚ ਦਾ ਗਿਆਨ ਹੁੰਦਾ ਹੈ । ਬ੍ਰਹਮ ਗਿਆਨ ਹੀ ਪੂਰਣ ਗਿਆਨ ਹੈ । ਪਰਮਾਤਮਾ, ਹੁਕਮ, ਰਜ਼ਾ ਦਾ ਗਿਆਨ ਹੀ ਪੂਰਣ ਗਿਆਨ ਹੈ । ਆਪਣੇ ਆਪ ਦੀ ਸੋਝੀ ਗਿਆਨ ਹੈ । ਗਿਆਨ ਜੀਵਨ ਤੇ ਰਹਿਣੀ ਨੂੰ ਦਰੁਸਤ ਕਰਦਾ ਹੈ, ਗਿਆਨ, ਸੱਚਾ ਤੇ ਪੂਰਣ ਗਿਆਨ, ਖ਼ੁਸ਼ੀ ਦਾ ਦਾਤਾ ਹੈ । (2) ਸਹਜ ਗਿਆਨ ਦਾ ਹੀ ਪੱਖ ਹੈ । ਸਹਜ ਹੈ ਸਮਤੋਲ ਜਿਸ ਵਿਚ ਮਨੁੱਖ ਉਲਾਰ ਨਹੀਂ ਹੁੰਦਾ । ਮਨੁੱਖ ਨੇ ਰਾਜ ਤੇ ਜੋਗ ਦਾ ਸਮਤੋਲ ਰੱਖਣਾ ਹੈ । ਮਨੁੱਖ ਨੇ ਸੰਤ ਤੇ ਸਿਪਾਹੀ ਦਾ ਸਮਤੋਲ ਕਰਨਾ ਹੈ, ਮਨੁੱਖ ਤੇ ਮੀਰੀ ਤੇ ਪੀਰੀ ਦਾ ਸਮਤੋਲ ਕਰਨਾ ਹੈ ।

ਮਨੁੱਖ ਨੇ ਆਪਣੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦਾ ਕਿਤੇ ਸਹਜ ਕਾਇਮ ਕਰਨਾ ਹੈ । ਮਨੁੱਖ ਨੇ ਗ੍ਰਹਿਸਤੀ ਵੀ ਹੋਣਾ ਹੈ, ਪਰ ਮਾਇਆ ਤੋਂ ਬਚਣਾ ਵੀ ਹੈ । ਮਨੁੱਖ ਨੇ ਕਿਸੇ ਪਾਸੇ ਉਲਾਰ ਨਹੀਂ ਹੋਣਾ, ਹਰ ਗੱਲ ਵਿਚ ਯੋਗ ਵਤੀਰਾ ਰੱਖਣਾ ਹੈ । ਸਹਜ ਖ਼ੁਸ਼ੀ ਦਾ ਸ਼ਾਮਲ ਹੈ । (3) ਮਨੁੱਖ ਤਦ ਹੀ ਖ਼ੁਸ਼ ਰਹਿ ਸਕਦਾ ਹੈ ਜੇ ਉਸ ਦੇ ਹਿਰਦੇ ਵਿਚ ਖ਼ੁਸ਼ੀ ਤੇ ਰਾਗ ਹੋਵੇ । ਰਾਗ ਹੈ ਦੂਜਿਆਂ ਨਾਲ ਪ੍ਰੇਮ ਪਿਆਰ, ਮਿਠਾਸ ਨਾਲ ਰਹਿਣਾ । ਰਾਗਮਈ ਸਬੰਧ ਰਖਣਾ । ਆਪਣੇ ਅੰਦਰ ਖਿਚਾਉ ਨਾ ਹੋਵੇ । ਅੰਦਰ ਰਾਗ ਹੋਵੇ । ਆਪਣੇ ਕੁਟੰਬ ਵਿਚ ਸਭ ਨਾਲ ਮਿਲ ਕੇ ਚੱਲ ਸਕਣਾ ਰਾਗਾਤਮਕਤਾ ਹੈ । ਆਪਣੇ ਸਾਥੀਆਂ ਨਾਲ ਮਿਲ ਕੇ ਤੁਰ ਸਕਣਾ ਰਾਗਾਤਮਕਤਾ ਹੈ । ਰਾਗ ਹੈ ਦੂਜਿਆਂ ਨਾਲ, ਸਭ ਨਾਲ, ਪ੍ਰੇਮ-ਪਿਆਰ ਨਾਲ, ਮਿਲ ਕੇ, ਰਹਿ ਸਕਣਾ । ਇਹ ਤਦ ਹੁੰਦਾ ਹੈ ਜੇ ਕੁਝ ਦੂਜਿਆਂ ਦੇ ਵਿਚਾਰ ਮੰਨੇ ਜਾਣ । ਕੁਝ ਆਪਣੇ ਮਨਾਏ ਜਾਣ । ਦੂਜਿਆਂ ਦੀ ਰਾਏ ਦੀ ਕਦਰ ਕੀਤੀ ਜਾਵੇ । (4) ਸ਼ਬਦ ਖ਼ੁਸ਼ੀ ਦਾ ਸ਼ਾਮਲ ਹੈ । ਸ਼ਬਦ ਦੀ ਵਿਆਖਿਆ ਪਿਛੇ ਕੀਤੀ ਗਈ ਹੈ । ਸ਼ਬਦ ਹੈ ਜਾਤੀ ਤਜਰਬੇ ਦਾ ਪ੍ਰਭਾਵ । ਗੁਰੂ ਨੇ ਜੋ ਆਪ ਦੇਖਿਆ ਹੈ ।

ਉਸ ਦਾ ਤਜਰਬਾ ਸ਼ਬਦ ਹੈ। ਇਸੇ ਤਰ੍ਹਾਂ ਗਿਆਨ ਵਿਚ ਆਈ ਹਰ ਗੱਲ ਆਪਣੇ ਤਜਰਬੇ ਵਿਚ ਆਵੇ ਤਦ ਹੀ ਖੁਸ਼ੀ ਹੁੰਦੀ ਹੈ।

ਅਨੰਦ ਵਾਲੀ ਜੀਵਨ ਜਾਚ ਕੇਵਲ ਭਗਤੀ, ਨਾਮ ਸਿਮਰਨ ਨਾਲ ਆ ਸਕਦੀ ਹੈ। ਗੁਰੂ ਨਾਮ ਦਾ ਸਿਮਰਨ ਹੀ ਤਾਂ ਦਿੰਦਾ ਹੈ। ਨਾਮ ਦੀ ਲਿਵ ਹੀ ਮਨ ਨੂੰ ਪਵਿੱਤਰ ਕਰਦੀ ਹੈ। ਨਾਮ ਜਪਦਿਆਂ ਪਰਮਾਤਮਾ ਸਦਾ ਨਾਲ ਰਹਿੰਦਾ ਹੈ। ਇਹ ਸੁਖ ਹੈ। ਇਹੋ ਅਨੰਦ ਹੈ। ਨਾਮ ਸਿਮਰਨ ਨਾਲ ਪਾਰਬ੍ਰਹਮ ਦੀ ਪ੍ਰਾਪਤੀ ਹੈ। ਪਾਰਬ੍ਰਹਮ ਦੀ ਪ੍ਰਾਪਤੀ ਨਾਲ ਸਾਰੇ ਦੁੱਖ, ਝੋਰੇ, ਸੂਲ ਮਿਟ ਜਾਂਦੇ ਹਨ। ਰੋਗ ਸੰਤਾਪ ਖ਼ਤਮ ਹੋ ਜਾਂਦੇ ਹਨ।

ਅਨੰਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ।
ਪਾਰਬ੍ਰਹਮ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ।
ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ।
ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ,
ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ।
ਬਿਨਵੰਤਿ ਨਾਨਕੁ ਗੁਰਚਰਣ ਲਾਗੇ ਵਾਜੇ ਅਨਹਦ ਤੂਰੇ। ੪੦। ੧।

ਗੁਰੂ ਦਾ ਮਾਰਗ ਨਾਮ ਦਾ ਮਾਰਗ ਹੈ। ਗੁਰੂ ਦਾ ਮਾਰਗ ਗੁਰਬਾਣੀ ਵਿਚ ਦੱਸਿਆ ਹੋਇਆ ਹੈ। ਨਾਮ ਦਾ ਸਿਮਰਨ ਭਗਤ ਜਾਂ ਸੰਤ ਬਣਾ ਦਿੰਦਾ ਹੈ। ਸੰਤ ਹਰੇ ਭਰੇ, ਖੁਸ਼-ਬਾਸ ਰਹਿੰਦੇ ਹਨ, ਉਨ੍ਹਾਂ ਦੇ ਅੰਦਰ ਰਬੀ ਨਾਦ, ਰਾਗ, ਸੰਗੀਤ ਹੁੰਦਾ ਹੈ।

ਇਹ ਹੈ ਗੁਰੂ ਅਮਰਦਾਸ ਜੀ ਦਾ ਸੰਦੇਸ਼, ਇਹ ਸਾਡੀ ਖੁਸ਼ੀ, ਅਨੰਦ, ਪ੍ਰਸੰਨਤਾ ਸੋਹਣੀ ਜੀਵਨ-ਜਾਚ ਲਈ ਹੈ।

————

# 6

# ਗੁਰੂ ਅਰਜਨ ਦੇਵ ਜੀ

## (1563—1606 ਈ:)

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜਨਮ 15 ਅਪ੍ਰੈਲ, 1563 ਈ: ਨੂੰ ਹੋਇਆ। ਆਪ ਸੰਨ 1581 ਵਿਚ ਗੁਰਗੱਦੀ ਤੇ ਬਿਰਾਜਮਾਨ ਹੋਏ। ਆਪ ਨੇ ਆਪਣੀ ਸਾਰੀ ਬਾਣੀ ਦੀ ਰਚਨਾ 1581 ਤੋਂ 1606 ਦੇ ਵਿਚਾਲੇ ਕੀਤੀ। ਆਪ ਦੀ ਬਾਣੀ ਦੇ ਪਦੇ, ਅਸ਼ਟਪ-ਦੀਆਂ, ਛੰਦ, ਸਲੋਕ, ਵਾਰਾਂ, ਲੰਮੀਆਂ ਬਾਣੀਆਂ ਮਿਲਾ ਕੇ ਕੁਲ ਗਿਣਤੀ 2218 ਬਣਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਕੀ 35 ਯੋਗਦਾਨੀਆਂ ਦੀ ਰਚਨਾ ਦਾ ਆਕਾਰ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਇਕਲੇ ਦੀ ਬਾਣੀ ਦਾ ਆਕਾਰ, ਦੋਵੇਂ ਬਰਾਬਰ ਹੋਣਗੇ। ਸਗੋਂ ਅਨੁਮਾਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ 3/5 ਬਾਣੀ ਆਪ ਦੀ ਰਚੀ ਹੋਈ ਹੈ। ਜਦੋਂ ਆਪ ਦੀ ਰਚਨਾ ਦਾ ਇਤਨਾ ਆਕਾਰ ਹੈ, ਨਿਸਚੇ ਹੀ ਆਪ ਨੇ ਗੁਰਮਤਿ, ਗੁਰਦਰਸ਼ਨ ਤੇ ਜੀਵਨ ਦੇ ਹਰ ਪੱਖ ਬਾਰੇ ਬਾਣੀ ਰਚੀ ਹੈ। ਆਪ ਦੀਆਂ ਮੁੱਖ ਲੰਮੀਆਂ ਬਾਣੀਆਂ ਬਾਰਾਮਾਹ (ਮਾਝ), ਬਾਵਨ ਅਖਰੀ (ਗਉੜੀ), ਸੁਖਮਨੀ (ਗਉੜੀ), ਰੁਤੀ (ਰਾਮਕਲੀ) ਵਾਰਾਂ (ਗਉੜੀ, ਗੂਜਰੀ, ਜੈਤਸਿਰੀ, ਰਾਮਕਲੀ, ਮਾਰੂ) ਹਨ। ਸੁਖ-ਮਨੀ (ਗਉੜੀ) ਆਪ ਦੀ ਰਚਨਾ ਦੀ ਸਿਰਮੌਰ ਬਾਣੀ ਹੈ। ਸੁਖਮਨੀ ਦੇ ਅਨੁਵਾਦ ਅੰਗਰੇਜ਼ੀ, ਫ਼ਾਰਸੀ, ਉਰਦੂ, ਹਿੰਦੀ, ਆਦਿ ਬੋਲੀਆਂ ਵਿਚ ਕੀਤੇ ਜਾ ਚੁੱਕੇ ਹਨ।

'ਸੁਖਮਨੀ' ਦੇ ਸਿਰਲੇਖ ਦਾ ਅਰਥ ਹੀ 'ਸੁਖ ਦੇਣ ਵਾਲੀ ਚਮਤਕਾਰੀ ਮਣੀ' ਹੈ। ਇਸ ਬਾਣੀ ਦਾ ਪ੍ਰਯੋਜਨ ਜੀਵਨ ਵਿਚ ਸੁਖੀ ਰਹਿਣ ਦਾ ਨਿਯਮ, ਸਾਧਨ ਅਤੇ ਜਾਚ ਦਸਣਾ ਹੈ। ਮਨੁੱਖ ਨੂੰ ਜਿਨ੍ਹਾਂ ਗੱਲਾਂ ਤੇ ਪ੍ਰਾਪਤੀਆਂ ਵਿਚ ਸੁੱਖ ਭਾਸਦਾ ਹੈ, ਉਹ ਇਸ ਤਰ੍ਹਾਂ ਦੀਆਂ ਹੀ ਹੋ ਸਕਦੀਆਂ ਹਨ :

> **ਚਾਰਿ ਪਦਾਰਥ ਜੇ ਕੋ ਮਾਗੈ, ਸਾਧ ਜਨਾ ਕੀ ਸੇਵਾ ਲਾਗੈ।**
> **ਜੇ ਕੋ ਅਪਨਾ ਦੂਖੁ ਮਿਟਾਵੈ। ਹਰਿ ਹਰਿ ਨਾਮ ਰਿਦੈ ਸਦ ਗਾਵੈ।**
> **ਜੇ ਕੋ ਅਪਨੀ ਸੋਭਾ ਲੋਰੈ। ਸਾਧ ਸੰਗਿ ਇਹ ਹਉਮੈ ਛੋਰੈ।**
> **ਜੇ ਕੋ ਜਨਮ ਮਰਣ ਤੇ ਡਰੈ। ਸਾਧ ਜਨਾ ਕੀ ਸਰਨੀ ਪਰੈ।**
> **ਜਿਸੁ ਜਨ ਕਉ ਪ੍ਰਭ ਦਰਸ ਪਿਆਸਾ। ਨਾਨਕ ਤਾ ਕੈ ਬਲਿ ਬਲਿ ਜਾਸਾ। ੫। ੩।**

(1) ਭਾਰਤੀ ਧਰਮਾਂ ਤੇ ਸਭਿਆਚਾਰ ਵਿਚ ਧਰਮ, ਅਰਥ (ਆਰਥਿਕ ਦਸ਼ਾ, ਮਾਲ-ਧਨ, ਅਮੀਰੀ), ਕਾਮ (ਕਾਮਨਾਵਾਂ ਦੀ ਤ੍ਰਿਪਤੀ, ਪਿਆਰ ਪ੍ਰਾਪਤੀ, ਜਿਨਸੀ ਭੁਖ ਦੀ ਤ੍ਰਿਪਤੀ, ਆਸ਼ਾਵਾਂ-ਆਦਰਸ਼ਾਂ ਦੀ ਪੂਰਤੀ) ਮੋਖ (ਆਤਮਿਕ ਸਿਖਰ, ਪ੍ਰਭੂ ਮਿਲਾਪ, ਨਿਰਵਾਣ) ਚਾਰ ਪਦਾਰਥ ਮੰਨੇ ਗਏ ਹਨ। ਸੁਖਮਨੀ ਦੀ ਇਸ ਪਉੜੀ ਵਿਚ ਗੁਰੂ ਜੀ ਆਪਣਾ ਮਤ ਇਹ ਦਿੰਦੇ ਹਨ ਕਿ **ਇਹ** ਸਾਰੇ ਪਦਾਰਥ (ਵਸਤਾਂ, ਆਦਰਸ਼, ਕਲਿਆਣਕਾਰੀ ਮਹਾਨ ਚੀਜ਼ਾਂ) ਸਾਧੂ, ਸ਼ਰੀਫ਼, ਨਿਸ਼ਕਪਟ ਪਵਿੱਤਰ ਲੋਕਾਂ ਦੀ ਸੰਗਤ ਨਾਲ ਪ੍ਰਾਪਤ ਹੋ ਜਾਂਦੇ ਹਨ। ਸਾਧੂ ਲੋਕਾਂ ਪਾਸੋਂ ਉਹ ਆਦਤਾਂ, ਸੁਭਾ, ਜਾਚ ਮਿਲਦੇ ਹਨ ਜੋ ਇਨ੍ਹਾਂ ਪਦਾਰਥਾਂ ਲਈ ਜ਼ਰੂਰੀ ਹਨ।

(2) ਮਨੁੱਖ ਸੁਖੀ ਤਦ ਹੀ ਰਹਿ ਸਕਦਾ ਹੈ ਜੇ ਉਸ ਨੂੰ ਕੋਈ ਸਰੀਰਿਕ, ਮਾਨਸਿਕ ਆਤਮਿਕ ਦੁੱਖ ਨਾ ਹੋਵੇ। ਇਹ ਦੁੱਖ ਹਰਿਨਾਮ ਦੇ ਸਿਮਰਨ ਨਾਲ ਮਿਟਦਾ ਹੈ। ਇਹ ਨਾਮ ਔਸ਼ਧ ਹੈ। ਦਵਾਈਆਂ ਦੀ ਦਵਾਈ ਹੈ। ਸਾਰੇ ਰੋਗਾਂ ਨੂੰ ਨਾਸ਼ ਕਰਦਾ ਹੈ। ਨਾਮ-ਜੁਗਤੀ ਦੁੱਖ ਦੂਰ ਕਰਦੀ ਹੈ, ਗੁਰੂ ਜੀ ਦਾ ਸਿਧਾਂਤ ਹੈ।

(3) ਮਨੁੱਖ ਨੂੰ ਨਾਮ ਜਪਣ ਨਾਲ ਸੁੱਖ ਹੁੰਦਾ ਹੈ। ਗੁਰੂ ਅਰਜਨ ਸਾਹਿਬ ਦਸਦੇ ਹਨ ਕਿ ਹਉਮੈ (ਖ਼ੁਦਗਰਜ਼ੀ, ਅਪਣਤ, ਆਪਣੀ ਵਡਿਆਈ ਕਰਨਾ, ਹੈਂਕੜ, ਹੰਕਾਰ, ਸਭ ਗੱਲ ਆਪਣੇ ਵੱਲ ਖਿਚਣਾ, ਆਪਣੇ ਹਿੱਤਾਂ ਦਾ ਹੀ ਧਿਆਨ ਕਰਨਾ) ਛੱਡ ਦਿਓ, ਤੁਸੀਂ ਆਪੇ ਹੀ ਸੁਖੀ ਹੋ ਜਾਉਗੇ। ਹਉਮੈ ਤੱਜਣ ਨਾਲ ਮਨੁੱਖ ਸੇਵਕ ਬਣਦਾ ਹੈ। ਪਰਉਪਕਾਰੀ ਹੁੰਦਾ ਹੈ, ਦੂਜਿਆਂ ਦੇ ਕੰਮ ਆਉਣਾ ਚਾਹੁੰਦਾ ਹੈ। ਇਹ ਤਰੀਕਾ ਹੀ ਸੁੱਖ ਦੀ ਮਣੀ ਹੈ।

(4) ਮਨੁੱਖ ਆਵਾਗਵਨ, ਜਨਮ ਤੇ ਮਰਨ ਤੋਂ ਭੈ ਖਾਂਦਾ ਹੈ। ਮੌਤ ਦਾ ਭੈ ਵੱਡਾ ਭੈ ਹੈ। ਇਹ ਭੈ ਸੰਤਾਂ ਦੀ ਸ਼ਰਣ ਵਿਚ ਪੈ ਜਾਣ ਨਾਲ ਦੂਰ ਹੁੰਦਾ ਹੈ। ਸੰਤ ਨਾਮ ਦਾ ਸਿਮਰਨ ਦਿੰਦੇ ਹਨ। ਨਾਮ ਹੀ ਆਵਾਗਵਨ ਦੂਰ ਕਰਦਾ ਹੈ।

(5) **ਪ੍ਰਭੂ** ਮਿਲਾਪ, ਦਰਸ਼ਨ, ਵਿਚ ਸਾਰੇ ਸੁਖ ਹਨ।

ਗੁਰੂ ਜੀ ਅਨੁਸਾਰ ਬ੍ਰਹਮ ਗਿਆਨੀ ਆਦਰਸ਼ਕ ਜੀਵਨ ਦੀ ਜਾਚ ਵਾਲਾ ਹੁੰਦਾ ਹੈ। ਉਹ ਨਿਰਲੇਪ, ਨਿਰਦੋਸ਼, ਦ੍ਰਿਸ਼ਟੀ ਸਮਾਨੀ ਧੀਰਜਵਾਨ ਤੇ ਸਹਜਵਾਨ ਹੁੰਦਾ ਹੈ। ਨਿਰਲੇਪ ਉਹ ਹੁੰਦਾ ਹੈ ਜੋ ਸੰਸਾਰੀ ਹੈ, ਗ੍ਰਹਿਸਤੀ ਹੈ, ਪਰ ਕੂੜ, ਕੁਸਤਿ, ਕਪਟ, ਧੋਖੇ, ਤੋਂ ਉੱਚਾ ਰਹਿੰਦਾ ਹੈ। ਨਿਰਦੋਸ਼ ਉਹ ਹੈ ਜੋ ਕਿਸੇ ਨੂੰ ਦੁੱਖ ਨਹੀਂ ਦਿੰਦਾ ; ਸਗੋਂ ਸਭ ਲਈ ਸੁਖਾਵਾਂ ਹੁੰਦਾ ਹੈ, ਜਿਵੇਂ ਸੂਰਜ ; ਦ੍ਰਿਸ਼ਟੀ ਸਮਾਨੀ ਉਹ ਹੁੰਦਾ ਹੈ ਜੋ ਰਾਜੇ ਤੇ ਰੰਕ, ਗ਼ਰੀਬ ਤੇ ਅਮੀਰ, ਆਪਣੇ ਤੇ ਪਰਾਏ ਨੂੰ ਇਕ ਸਮਾਨ ਕਰਕੇ ਜਾਣਦਾ ਹੈ ਅਤੇ ਸਭ ਨਾਲ ਪ੍ਰੇਮ ਦਾ ਵਰਤਾਉ ਕਰਦਾ ਹੈ, ਬ੍ਰਹਮਗਿਆਨੀ ਧੀਰਜਵਾਨ ਹੈ। ਉਹ ਸਭ ਨਾਲ ਧੀਰਜ ਵਰਤੇਂਦਾ ਹੈ, ਕ੍ਰੋਧ, ਕਾਹਲ, ਹਠ ਨਹੀਂ ਵਰਤਦਾ ; ਬ੍ਰਹਮ ਗਿਆਨੀ ਸਹਜਵਾਨ ਹੁੰਦਾ ਹੈ। ਸਹਜ, ਇਕਰਸਤਾ, ਇਕਸਾਰਤਾ ਦਾ ਲਖਾਇਕ ਹੈ, ਉਹ ਘੜੀ ਵਿਚ ਤੋਲਾ, ਘੜੀ ਵਿਚ ਮਾਸਾ ਨਹੀਂ ਹੁੰਦਾ। ਇਸ ਆਦਰਸ਼ਕ ਮਨੁੱਖ ਦੀ ਕਲਪਨਾ ਗੁਰੂ ਅਰਜਨ ਦੇਵ ਜੀ ਨੇ ਕੀਤੀ ਹੈ। ਇਹੋ ਮਨੁੱਖ ਸੁੱਖ ਦਾ ਹਕਦਾਰ ਹੈ। ਸੁਖਮਨੀ ਇਸ ਲਈ ਹੈ। ਹਰ ਮਨੁੱਖ ਸੁਖਮਨੀ ਦਾ ਹੱਕਦਾਰ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਸੁਖਾਵਾਂਪਨ ਹੈ। ਮਨੁੱਖ ਨੂੰ ਸਹਾਰਾ ਦੇਣ ਦੀ ਸ਼ਕਤੀ ਹੈ। ਮਨੁੱਖ ਨੂੰ ਨਿਰਾਸਤਾ ਵਿਚੋਂ ਕੱਢ ਕੇ ਚੜ੍ਹਦੀ ਕਲਾ ਵਿਚ ਲੈ ਜਾਣ ਦਾ ਤ੍ਰਾਣ ਹੈ, ਡੋਲੇ ਹੋਏ ਹਿਰਦੇ ਨੂੰ ਅਡੋਲ ਕਰਨ ਦੀ ਕਲਾ ਹੈ। ਇਹ ਸ਼ਕਤੀ ਆਪ ਦੀ ਬਾਣੀ ਵਿਚ ਇਸ ਲਈ ਹੈ ਕਿ ਆਪ ਜਿਸ ਪਰਮਾਤਮਾ ਦੇ ਲੜ ਜੀਵ ਨੂੰ ਲਾਉਂਦੇ ਹਨ, ਉਹ ਪਿਤਾ, ਮਾਤਾ, ਬੰਧੂ, ਭ੍ਰਾਤਾ ਹੈ, ਹਰ ਥਾਂ ਮੌਜੂਦ ਹੈ, ਦੁੱਖ ਤੋਂ ਬਚਾ ਲੈਂਦਾ ਹੈ, ਉਹ ਸਖਾ, ਮਿਤਰ, ਪ੍ਰੀਤਮ, ਸੰਗੀ ਹੈ :—

**ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ। ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ।**
**ਤੂੰ ਮੇਰਾ ਰਾਖਾ ਸਭਨੀ ਥਾਈ। ਤਾ ਭਉ ਕੇਹਾ, ਕਾੜਾ ਜੀਉ।੧।**
**(ਰਾਗ ਮਾਝ)**

**ਤੂੰ ਮੇਰਾ ਸਖਾ ਤੂੰ ਹੀ ਮੇਰਾ ਮੀਤੁ। ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ।**
**ਤੂੰ ਮੇਰੀ ਪਤਿ ਤੂੰ ਹੈ ਮੇਰਾ ਗਹਣਾ। ਤੁਧੁ ਬਿਨੁ ਨਿਮਖ ਨ ਜਾਈ ਰਹਣਾ।੧। (ਗਉੜੀ)**

ਆਪ ਸਾਰੀਆਂ ਨਿਆਮਤਾਂ, ਵਰ, ਖੁਸ਼ੀਆਂ, ਪ੍ਰਾਪਤੀਆਂ, ਪੂਰਤੀਆਂ, ਪਦਾਰਥ, ਫਲ ਨਾਮ ਸਿਮਰਨ ਵਾਲੇ ਦੀ ਝੋਲੀ ਪਾ ਦਿਦੇ ਹਨ। ਸੁਖਮਨੀ ਦੀ ਆਖਰੀ ਅਸ਼ਟਪਦੀ ਵਿਚ ਇਉਂ ਕਿਹਾ ਹੈ :

**ਖੇਮ ਸਾਂਤਿ ਰਿਧੀ ਨਵ ਨਿਧਿ। ਬੁਧਿ ਗਿਆਨ ਸਰਬ ਤਹ ਸਿਧਿ।**
**ਬਿਦਿਆ ਤਪੁ ਜੋਗੁ ਪ੍ਰਭ ਧਿਆਨੁ, ਗਿਆਨੁ ਸ੍ਰੇਸਟ ਊਤਮ ਇਸਨਾਨ।**
**ਚਾਰਿ ਪਦਾਰਥ ਕਮਲ ਪ੍ਰਗਾਸ, ਸਭ ਕੈ ਮਧਿ ਸਗਲ ਤੇ ਉਦਾਸ।**

**ਸੁੰਦਰੁ ਚਤੁਰੁ ਤਤ ਕਾ ਬੇਤਾ । ਸਮਦਰਸੀ ਏਕ ਦ੍ਰਿਸਟੇਤਾ ।**
**ਇਹ ਫਲ ਤਿਸ ਜਨ ਕੈ ਮੁਖਿ ਭਨੇ । ਗੁਰ ਨਾਨਕ ਨਾਮ ਬਚਨ ਮਨਿ ਸੁਨੇ ।੬।੨੪।**

ਸੁਖ-ਸਾਂਦ (ਖੈਰ-ਖੈਰੀਅਤ), ਸ਼ਾਂਤੀ, ਕਰਾਮਾਤੀ ਸ਼ਕਤੀਆਂ, ਸਾਰੇ ਖਜ਼ਾਨੇ (ਅਮੀਰੀ), ਬੁੱਧੀ (ਅਕਲ, ਸਿਆਣਪ), ਗਿਆਨ (ਜਾਣਕਾਰੀ ਸੂਝ), ਕਮਾਲ (ਸਿਧੀ, ਹੁਨਰ), ਵਿਦਿਆ, ਤਪ, ਜੋਗ, ਧਿਆਨ, ਉੱਤਮ ਗਿਆਨ (ਬ੍ਰਹਮ ਗਿਆਨ, ਦਰਸ਼ਨ), ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ-ਪਿਛੇ ਦੱਸੇ ਹਨ), ਹਿਰਦੇ ਦਾ ਖੇੜਾ ਤੇ ਪਵਿੱਤਰਤਾ (ਕਮਲ ਪ੍ਰਗਾਸ), ਨਿਰਲੇਪਤਾ (ਸਭ ਕੈ ਮਨਿ ਸਗਲ ਤੇ ਉਦਾਸ), ਸੁੰਦਰਤਾ, ਚਤਰਾਈ (ਬੁੱਧੀਮਾਨਤਾ), ਵਿਵੇਕ (ਸੱਚ ਨੂੰ ਜਾਣਨ ਵਾਲਾ) ਤੱਤ ਨੂੰ ਸਮਝਣ ਵਾਲਾ), ਸਮ-ਦ੍ਰਿਸ਼ਟਤਾ (ਸਭ ਨੂੰ ਬਰਾਬਰ ਮੰਨਣ ਵਾਲਾ), ਹਰ ਥਾਂ ਇਕ ਪ੍ਰਭੂ ਦੇ ਦੀਦਾਰ ਕਰਨ ਵਾਲਾ ਇਹ ਫਲ ਹਨ ਜੋ ਨਾਮ ਸਿਮਰਨ ਵਾਲੇ ਨੂੰ ਮਿਲਦੇ ਹਨ । ਜਿਸ ਪਾਸ ਇਹ ਸਿਧੀ ਤੇ ਆਚਰਣ ਹੋਵੇ, ਉਸ ਦਾ ਸੁੱਖ, ਸ਼ਾਂਤੀ, ਅਨੰਦ ਕੋਈ ਨਹੀਂ ਖੋਹ ਸਕਦਾ । ਇਹ ਹੈ ਗੁਰੂ ਅਰਜਨ ਦੇਵ ਜੀ ਦੀ ਵਿਚਾਰਧਾਰਾ ।

---

# 7

# ਸ਼ੇਖ਼ ਫ਼ਰੀਦ ਜੀ

## (1173—1266 ਈ:)

ਸ਼ੇਖ਼ ਫ਼ਰੀਦ ਜੀ ਦਾ ਪੂਰਾ ਨਾਮ ਫ਼ਰੀਦੁ-ਦੀਨ-ਮਸਊਦ ਸੀ। ਆਪ ਦਾ ਜਨਮ 1173 ਈ: ਨੂੰ ਪਿੰਡ ਕੋਠੀਵਾਲ, ਜ਼ਿਲਾ ਮੁਲਤਾਨ ਵਿਚ ਹੋਇਆ। ਆਪ ਦੇ ਪਿਤਾ ਦਾ ਨਾਮ ਸ਼ੇਖ਼ ਜਮਾਲੁਦੀਨ ਸੁਲੇਮਾਨ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ ਚਾਰ ਪਦੇ ਤੇ 118 ਸ਼ਲੋਕ ਦਰਜ ਹਨ। ਆਪ ਦੇ ਦੋ ਪਦੇ ਰਾਗ ਆਸਾ ਵਿਚ ਹਨ। ਦੋ ਰਾਗ ਸੂਹੀ ਵਿਚ ਹਨ। ਆਪ ਦੇ ਸ਼ਲੋਕ ਸਮਾਪਤੀ ਦੀ ਬਾਣੀ ਵਾਲੇ ਰਾਗ ਵਿਚ ਦਰਜ ਹਨ। ਆਪ ਦੀ ਇਹ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸ਼ੇਖ਼ ਫ਼ਰੀਦ ਜੀ ਦੀ ਗੱਦੀ ਤੇ ਬਿਰਾਜਮਾਨ ਸ਼ੇਖ਼ ਬ੍ਰਹਮ ਨੇ ਪੇਸ਼ ਕੀਤੀ ਸੀ। ਆਪ ਦੇ ਸ਼ਲੋਕਾਂ ਨਾਲ ਕਈ ਥਾਂਈ ਗੁਰੂ ਨਾਨਕ ਦੇਵ, ਗੁਰੂ ਅਮਰਦਾਸ ਅਤੇ ਗੁਰੂ ਅਰਜਨ ਸਾਹਿਬ ਦੇ ਸ਼ਲੋਕ ਵੀ ਦਰਜ ਹਨ। ਬਾਰ੍ਹਾਂ ਅਜਿਹੇ ਸ਼ਲੋਕ ਆਪ ਦੇ 118 ਸ਼ਲੋਕਾਂ ਨਾਲ ਦਰਜ ਹਨ। ਜਿਥੇ ਗੁਰੂ ਸਾਹਿਬ ਸੇਖ ਫ਼ਰੀਦ ਜੀ ਦੇ ਕਿਸੇ ਵਿਚਾਰ ਨਾਲ ਸਹਿਮਤ ਨਹੀਂ ਹਨ ਜਾਂ ਉਨ੍ਹਾਂ ਦੇ ਵਿਚਾਰ ਨੂੰ ਹੋਰ ਸਪਸ਼ੱਟ ਕਰਨ ਦੀ ਲੋੜ ਸਮਝੀ ਹੈ, ਉਥੇ ਉਨ੍ਹਾਂ ਨੇ ਆਪਣਾ ਸ਼ਲੋਕ ਨਾਲ ਲਿਖ ਕੇ ਉਨ੍ਹਾਂ ਦੇ ਦ੍ਰਿਸ਼ਟੀਕੋਣ ਨੂੰ ਠੀਕ ਕੀਤਾ ਹੈ ਜਾਂ ਉਨ੍ਹਾਂ ਦੇ ਵਿਚਾਰ ਨੂੰ ਸਪਸ਼ਟ ਕੀਤਾ ਹੈ।

ਸ਼ੇਖ ਫ਼ਰੀਦ ਜੀ ਦੇ ਮੁਖ ਵਿਸ਼ੇ ਦੋ ਹਨ।

(1) ਸ਼ੇਖ਼ ਫ਼ਰੀਦ ਜੀ ਨੇ ਸੰਸਾਰੀ ਲੋਕਾਂ ਦੇ ਦੁਖ ਨੂੰ ਤੀਬਰਤਾ ਨਾਲ ਅਨੁਭਵ ਕੀਤਾ ਹੈ। ਆਪ ਨੇ ਲਿਖਿਆ ਹੈ :

**ਫ਼ਰੀਦਾ ਮੈਂ ਜਾਨਿਆ ਦੁਖ ਮੁਝ ਕੂ, ਦੁਖੁ ਸਬਾਇਐ ਜਗਿ।**
**ਉਚੇ ਚੜ੍ਹ ਕੇ ਦੇਖਿਆ ਤਾਂ ਘਰਿ ਘਰਿ ਏਹਾ ਅਗਿ। ੮੧।**

ਸੰਸਾਰ ਦੇ ਦੁਖ ਦੇ ਕਈ ਕਾਰਣ ਆਪ ਨੇ ਦਸੇ ਹਨ। ਵੱਡੀ ਗੱਲ ਆਪ ਨੇ ਇਹ ਦੱਸੀ ਹੈ ਕਿ ਇਸ ਦੁਖ ਦਾ ਕਾਰਣ ਮਨੁੱਖ ਦਾ ਪਰਮਾਤਮਾ ਤੋਂ ਵਿਛੋੜਾ ਹੈ। ਇਸ ਲਈ ਉਹ ਕਹਿੰਦੇ ਹਨ ਕਿ ਮੈਂ 'ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ, ਬਾਵਲਿ ਹੋਈ ਸੋ ਸਹੁ ਲੋਰਉ'—ਮੈਂ ਦੁਖੀ ਹੋ ਹੋ ਕੇ ਆਪਣੇ ਪ੍ਰਭੂ ਨੂੰ ਲਭ ਰਿਹਾ ਹਾਂ, ਉਸ ਤੋਂ ਵਿਛੋੜਾ ਮੈਂ ਬਰਦਾਸਤ ਨਹੀਂ ਕਰ ਸਕਦਾ। ਦੁਖ ਦਾ ਦੂਜਾ ਕਾਰਣ ਆਪ ਨੇ ਮੌਤ ਦਾ ਡਰ ਦਸਿਆ ਹੈ, ਜੋ ਹਰ ਮਨੁੱਖ ਦੇ ਸਿਰ ਤੇ ਹੈ। ਮੌਤ ਮਗਰੋਂ ਮਨੁੱਖ ਨੇ ਆਪਣੇ ਕਰਮਾਂ ਦਾ ਲੇਖਾ ਦੇਣਾ ਹੈ। ਉਹ ਪਾਪੀ ਰਿਹਾ ਹੈ। ਇਸ ਲਈ ਲੇਖੇ ਤੋਂ ਉਹ ਡਰਦਾ ਹੈ। ਦੁਖ ਦਾ ਤੀਜਾ ਕਾਰਣ ਮੁਥਾਜੀ ਕਿਹਾ ਹੈ ਤੇ ਰਬ ਪਾਸ ਬੇਨਤੀ ਕੀਤੀ ਹੈ ਕਿ ਮੈਨੂੰ ਕਿਸੇ ਦੇ ਦਰ ਤੋਂ ਮੰਗਣਾ ਨਾ ਪਵੇ। ਇਸ ਦਸ਼ਾ ਨਾਲੋਂ ਮੌਤ ਚੰਗੀ ਹੈ। ਆਪ ਦਾ ਸ਼ਲੋਕ ਹੈ :

**ਫ਼ਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨਾ ਦੇਹਿ।**
**ਜੇ ਤੂੰ ਏਵੈ ਰਖਸੀ ਜੀਉ ਸਰੀਰਹੁ ਲੇਹਿ। ੪੨।**

(2) ਪਰ ਆਪ ਨੇ ਦੁਖ ਦਾ ਵਿਚਾਰ ਇਸ ਮੰਤਵ ਲਈ ਕੀਤਾ ਹੈ ਕਿ ਸੁਖ ਦਾ ਰਸਤਾ ਲਭ ਸਕਣ। ਆਪ ਨੇ ਸੁਖ ਦਾ ਰਸਤਾ ਇਹ ਲਭਿਆ ਹੈ ਕਿ ਰਬ ਦੇ ਮਿਲਾਪ ਵਿਚ ਸੁਖ ਹੈ। ਸਾਰੇ ਭਗਤ ਤੇ ਗੁਰੂ ਸਾਹਿਬਾਨ ਵੀ ਰਬ ਦੇ ਮਿਲਾਪ ਵਿਚ ਹੀ ਸੁਖ ਮੰਗਦੇ ਹਨ। ਫ਼ਰੀਦ ਜੀ ਅਨੁਸਾਰ ਇਹ ਮਿਲਾਪ ਤਦ ਹੁੰਦਾ ਹੈ ਜੇ ਮਨੁੱਖ ਆਪਣੇ ਆਪ ਨੂੰ, ਭਾਵ ਆਪਣੀ ਰਹਿਣੀ, ਕਰਨੀ, ਆਚਰਣ ਨੂੰ ਸੰਵਾਰ ਲਵੇ, ਸੋਹਣਾ ਤੇ ਉਚਾ ਬਣਾ ਲਵੇ। ਆਪ ਨੇ ਰੱਬ ਦੇ ਮੂੰਹੋਂ ਅਖਵਾਇਆ ਹੈ :

**ਆਪ ਸਵਾਰਹਿ ਮੈਂ ਮਿਲਹਿ ਮੈਂ ਮਿਲਿਆ ਸੁਖੁ ਹੋਇ।**
**ਫਰੀਦਾ ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ। ੯੫)**

ਫ਼ਰੀਦ ਜੀ ਨੇ ਕਿਹਾ ਹੈ ਕਿ ਜੇ ਮਨੁੱਖ ਆਪਣੀਆਂ ਇੰਦ੍ਰਿਆਂ ਨੂੰ ਵਸ ਕਰ ਲਵੇ, ਭਾਵ ਮਨ ਨੂੰ ਜਿਤ ਲਵੇ; ਤਦ ਰਬ ਦਾ ਮਿਲਾਪ ਹੋ ਜਾਂਦਾ ਹੈ—'ਆਜੁ ਮਿਲਾਵਾ ਸੇਖ ਫ਼ਰੀਦ ਟਾਕਿਮ ਕੂੰਜੜੀਆਂ ਮਨਹੁ ਮਚਿੰਦੜੀਆਂ। ਕੂੰਜੜੀਆਂ, ਕੂੰਜਾ ਦਾ ਅਰਥ ਇੰਦੇ ਹਨ। ਆਪਨੇ ਕਿਹਾ ਹੈ ਕਿ ਮਨ ਨੂੰ ਮੈਦਾਨ ਕਰਨਾ ਰੱਬ ਦਾ ਮਿਲਾਪ ਹੈ।

**ਫਰੀਦਾ ਮਨ ਮੈਦਾਨੁ ਕਰਿ ਟੋਏ ਟਿਬੇ ਲਾਹਿ।**
**ਅਗੈ ਮੂਲ ਨ ਆਵਸੀ ਦੋਜਕ ਸੰਦੀ ਭਾਹਿ। ੭੪।**

ਮਨ ਨੂੰ ਮੈਦਾਨ ਕਰਨ ਦਾ ਭਾਵ ਹੈ—ਮਨ ਵਿਚ ਵਿਸ਼ਿਆਂ, ਪਾਪਾਂ, ਤ੍ਰਿਸ਼ਨਾ ਤੇ ਹਉਮੈ ਦੀਆਂ ਲਹਿਰਾਂ ਦਾ ਨਾ ਉਠਣਾ, ਮਨ ਦਾ ਸਾਂਵਾਂ ਰਹਿਣਾ, ਸਹਿਜ ਵਿਚ ਜੀਉਣਾ।

ਰੱਬ ਦੇ ਮਿਲਾਪ ਲਈ ਆਪ ਨੇ ਇਹ ਮੰਨਿਆ ਹੈ ਕਿ ਕਿਸੇ ਦਾ ਦਿਲ ਨਾ ਦੁਖਾਇਆ ਜਾਵੇ। ਆਪ ਦਾ ਕਥਨ ਹੈ 'ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ'—ਜੇ ਤੈਨੂੰ ਪਿਆਰੇ ਰੱਬ ਦੇ ਮਿਲਣ ਦੀ ਇੱਛਾ ਹੈ, ਤਦ ਕਿਸੇ ਦਾ ਦਿਲ ਨਾ ਦੁਖਾ।

ਰੱਬ ਨੂੰ ਮਿਲਣਾ ਹੈ, ਤਦ ਅਕਲ ਨਾਲ ਕੰਮ ਕਰ ਤੇ ਕਾਲੇ ਲੇਖ ਜਾਂ ਮਾੜੇ ਕੰਮ ਨਾ ਕਰ, ਆਪਣੇ ਕਰਮਾਂ ਨੂੰ ਰੋਜ਼ ਵਿਚਾਰਨਾ ਚਾਹੀਦਾ ਹੈ :—

**ਫ਼ਰੀਦਾ ਜੇ ਤੂੰ ਅਕਲਿ ਲਤੀਫ਼ ਕਾਲੇ ਲਿਖ ਨ ਲੇਖੁ।**
**ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾ ਕਰਿ ਦੇਖੁ।**

ਅਕਲ ਨਾਲ ਆਪਣੇ ਕਰਮਾਂ ਦੀ ਨਿਤ ਪੜਤਾਲ ਕਰਨੀ ਚਾਹੀਦੀ ਹੈ, ਆਪਣੇ ਪਾਪਾਂ ਤੋਂ ਪਸ਼ਚਾਤਾਪ ਕਰਨਾ ਚਾਹੀਦਾ ਹੈ।

ਰੱਬ ਦੇ ਮਿਲਾਪ ਦਾ ਸਿਧਾ ਤਰੀਕਾ ਰੱਬ ਦੀ ਬੰਦਗੀ ਹੈ, ਨਾਮ ਦਾ ਸਿਮਰਨ ਹੈ। ਕੀ ਜੁਆਨੀ ਵਿਚ, ਤੇ ਕੀ ਬੁਢਾਪੇ ਵਿਚ ਸਿਮਰਨ ਕਰਨਾ ਲੋੜੀਦਾ ਹੈ।

**ਫ਼ਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ।**
**ਕਰ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ। ੧੨।**

ਕਾਲੀ ਦਾ ਭਾਵ ਜਦੋਂ ਕੇਸ ਕਾਲੇ ਹਨ, ਜੁਆਨੀ ਹੈ, ਧਉਲੀ ਦਾ ਭਾਵ ਹੈ ਧਉਲੇ ਕੇਸ, ਬੁਢਾਪਾ, ਹਰ ਸਮੇਂ ਸਾਂਈ, ਮਾਲਕ ਪ੍ਰਭੂ ਨਾਲ ਪਿਆਰ ਕਰਨਾ ਚਾਹੀਦਾ ਹੈ।

ਮਨ ਵਿਚ ਰੱਬ ਦੇ ਵਿਛੋੜੇ ਦਾ ਦਰਦ ਸਿਮਰਨ ਤੇ ਬੰਦਗੀ, ਵੱਲ ਲਗਾਉਂਦਾ ਹੈ। ਬਿਰਹਾ, ਪਿਆਰ ਦੀ ਸਿਕ ਤੋਂ ਬਿਨਾਂ ਤੇ ਮਨੁੱਖ ਮੁਰਦਾ ਸਮਾਨ ਹੈ।

**ਬਿਰਹਾ ਬਿਰਹਾ ਆਖੀਐ ਬਿਰਹਾ ਤੂੰ ਸੁਲਤਾਨੁ।**
**ਫਰੀਦਾ ਜਿਤੁ ਤਨਿ ਬਿਰਹੁ ਨ ਉਪਜੈ ਸੋ ਤਨਿ ਜਾਣੁ ਮਸਾਨੁ। ੩੬।**

ਸੋ, ਫਰੀਦ ਜੀ ਦੀ ਬਾਣੀ ਦਾ ਦੂਜਾ ਵਿਸ਼ਾ ਸੁੱਖ ਦੀ ਪ੍ਰਾਪਤੀ ਦੇ ਸਾਧਨ ਦਸਦਾ ਹੈ। ਪਰ ਆਪ ਜਾਣਦੇ ਹਨ ਕਿ ਸੁਖ ਦੀ ਪ੍ਰਾਪਤੀ ਦੇ ਇਹ ਸਾਧਨ ਕਹਿਣ ਵਿਚ ਸਹਿਲ ਹਨ, ਪਰ ਕਮਾਉਣ ਵਿਚ ਕਠਨ ਹਨ। ਪ੍ਰਭੂ ਮਿਲਾਪ ਦੀ ਵਾਟ ਲੰਮੀ ਤੇ ਔਖੀ ਹੈ। ਆਪਾ ਸੰਵਾਰਨ ਵਾਲਾ ਰਸਤਾ, ਖੰਡੇ ਦੀ ਧਾਰ ਨਾਲੋਂ ਤਿਖਾ ਹੈ। ਸਾਰੀ ਉਮਰ ਨਾਮ ਸਿਮਰਨ; ਬੰਦਗੀ ਵਿਚ ਲਗਾਈ ਜਾਵੇ ਤਦ ਇਹ ਪੰਧ, ਰਸਤਾ ਤੈਹ ਹੁੰਦਾ ਹੈ। ਆਪ ਨੇ ਕਿਹਾ ਹੈ ਕਿ ਮੇਰਾ ਰਸਤਾ ਔਖਾ ਤੇ ਲੰਮਾ ਹੈ।

ਵਾਟ ਹਮਾਰੀ ਖਰੀ ਉਡੀਣੀ ।
ਖੰਨਿਅਹੁ ਤਿਖੀ ਬਹੁਤ ਪਿਈਣੀ ।
ਉਸ ਊਪਰਿ ਹੈ ਮਾਰਗੁ ਮੇਰਾ ।
ਸੇਖ ਫਰੀਦਾ ਪੰਥੁ ਸਮਾਰਿ ਸਵੇਰਾ । ੪ । ੧ । ਸੂਹੀ ।

ਮੇਰੀ ਵਾਟ ਉਦਾਸ ਕਰਨ ਵਾਲੀ ਹੈ, ਖੰਡੇ ਦੀ ਧਾਰ ਨਾਲੋਂ ਤੇਜ਼ ਤੇ ਬਰੀਕ ਹੈ। ਮੇਰਾ ਮਾਰਗ ਹੈ, ਭਗਤੀ ਦਾ, ਬੰਦਗੀ ਦਾ। ਮੈਨੂੰ ਹੁਣੇ ਹੀ, ਜਵਾਨੀ ਵਿਚ ਹੀ, ਆਪਣਾ ਪੈਂਡਾ ਜਾਂ ਪੰਧ ਮੁਕਾਉਣਾ ਚਾਹੀਦਾ ਹੈ।

ਬੜੇ ਕਾਵਿਮਈ, ਸੌਂਦਰਯ ਦੇ ਚਿੰਨ੍ਹਾਂ ਵਿਚ ਆਪ ਨੇ ਕਿਹਾ ਹੈ ਕਿ ਮਨੁੱਖ ਕਾਗ, ਕਊਆ ਹੈ ਜੋ ਬੜਾ ਲਾਲਚੀ ਹੈ ਤੇ ਤ੍ਰਿਸ਼ਨਾ ਦਾ ਮਾਰਿਆ ਹੋਇਆ ਹੈ, ਮਨੁੱਖ ਬਗਲਾ ਹੈ ਕਿਉਂਕਿ ਉਹ ਦਿਖਾਵਾ ਤੇ ਪਾਖੰਡ ਕਰਦਾ ਹੈ, ਪਰ ਮਨੁੱਖ ਹੰਸ ਤੇ ਵਡਹੰਸ ਬਣ ਸਕਦਾ ਹੈ, ਇਸ ਕਰਕੇ ਵਿਵੇਕੀ ਹੈ, ਅਕਲ ਲਤੀਫ ਹੈ, ਮਾੜੇ ਤੇ ਚੰਗੇ ਦੀ ਵਿਚਾਰ ਕਰਦਾ ਹੈ।

ਗੁਰੂ ਅਮਰਦਾਸ ਜੀ ਨੇ ਵੀ ਭਗਤੀ ਦਾ ਰਸਤਾ ਖੰਡੇ ਤੋਂ ਤਿਖਾ ਅਤੇ ਵਾਲ ਤੋਂ ਬਰੀਕ ਮੰਨਿਆ ਹੈ। ਇਸ ਦਾ ਭਾਵ ਹੈ ਕਿ ਇਹ ਰਸਤਾ ਕਠਨ ਹੈ। ਔਖਾ ਹੈ, ਨਿਰਾਲੀ ਚਾਲ ਵਾਲਾ ਹੈ। ਨਿਰਾਲੀ ਚਾਲ ਜਾਂ ਰਹਿਣੀ ਇਹ ਹੈ ਕਿ ਖਾਣ-ਪੀਣ ਦੇ ਸੁਆਦ ਛੱਡ ਕੇ, ਲੋਭ ਤੇ ਹਉਮੈ ਤਿਆਗ ਕੇ, ਆਪਾ-ਭਾਵ ਤੋਂ ਮਰ ਕੇ, ਪ੍ਰਭੂ ਨੂੰ ਮਿਲੀਦਾ ਹੈ।

ਭਗਤਾ ਕੀ ਚਾਲ ਨਿਰਾਲੀ ।
ਚਾਲ ਨਿਰਾਲੀ ਭਗਤਾ ਕੇਰੀ ਬਿਖਮੁ ਮਾਰਗਿ ਚਲਣਾ ।
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ।
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ । ੧੪ ।
(ਅਨੰਦ)

# 8

# ਭਗਤ ਨਾਮ ਦੇਵ ਜੀ

## (1270 ਈ:)

ਭਗਤ ਨਾਮਦੇਵ ਮਹਾਂਰਾਸ਼ਟਰ ਦੇ ਰਹਿਣ ਵਾਲੇ ਸਨ। ਆਪ ਪਿਛਲੀ ਉਮਰ ਵਿਚ ਪੰਜਾਬ ਦੇ ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡ ਘੁਮਾਣ ਵਿਚ ਆ ਵਸੇ ਸਨ। ਆਪ ਦਾ ਜਨਮ ਛੀਬਾ ਪਰਿਵਾਰ ਦਾ ਸੀ। ਭਗਤ ਨਾਮਦੇਵ ਨੇ ਭਗਤੀ ਮੂਰਤੀ ਪੂਜਾ ਤੋਂ ਸ਼ੁਰੂ ਕੀਤੀ। ਪਰੰਤੂ ਆਪ ਨੂੰ ਛੇਤੀ ਹੀ ਗਿਆਨ ਹੋ ਗਿਆ ਕਿ ਪਰਮਾਤਮਾ ਹਰ ਥਾਂ ਸਮਾ ਰਿਹਾ ਹੈ। ਆਪ ਪਰਮਾਤਮਾ ਨੂੰ ਬੀਠਲ ਕਹਿੰਦੇ ਸਨ। ਆਪ ਦਾ ਇਸ਼ਾਰਾ ਉਸ ਸੱਤਾ ਵਲ ਹੈ ਜੋ ਹਰ ਥਾਂ ਵਿਆਪਕ ਹੈ। ਉਹ ਪਰਮਾਤਮਾ ਨੂੰ ਹਰ ਥਾਂ ਅਤੇ ਹਰ ਜੀਵ ਵਿਚ ਮੌਜੂਦ ਸਮਝਦੇ ਸਨ।

ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ 61 ਪਦੇ ਹਨ। ਆਪ ਦੀ ਬੋਲੀ ਵਿਚ ਮਰਾਠੀ ਦੇ ਬਹੁਤ ਸਾਰੇ ਸ਼ਬਦ ਹਨ। ਆਪ ਨੇ ਕਈ ਥਾਈਂ ਸਪੱਸ਼ਟ ਲਿਖਿਆ ਹੈ ਕਿ ਰਾਮ ਹਰ ਹਿਰਦੇ ਵਿਚ ਆਪ ਬੋਲ ਰਿਹਾ ਹੈ। ਕੀੜੀ ਤੋਂ ਹਾਥੀ ਤਕ ਸਾਰੇ ਸਰੀਰ ਮਿੱਟੀ ਦੇ ਹੀ ਬਣੇ ਹੋਏ ਹਨ, ਪਰ ਰਾਮ ਹਰ ਪਸ਼ੂ, ਕੀੜੇ ਤੇ ਪਤੰਗੇ ਵਿਚ ਸਮਾ ਰਿਹਾ ਹੈ। ਹਿਰਦੇ ਵਿਚ ਵਸਦੇ ਪ੍ਰਭੂ ਦਾ ਗਿਆਨ ਹੋ ਜਾਣ ਨਾਲ ਆਪ ਦਾ ਜਨਮ ਤੇ ਮਰਨ ਦਾ ਦੁੱਖ ਕਟਿਆ ਗਿਆ। ਆਪ ਨੂੰ ਸਦਾ ਰਹਿਣ ਵਾਲੇ ਸੁੱਖ ਦੀ ਅੰਦਰੋਂ ਹੀ ਪ੍ਰਾਪਤੀ ਹੋ ਗਈ। ਆਪ ਨੇ ਨਾਮ ਦਾ ਸਿਮਰਨ ਕੀਤਾ ਅਤੇ ਇਸ ਤਰ੍ਹਾਂ ਪਰਮਾਤਮਾ ਨਾਲ ਇਕਮਿਕ ਹੋ ਗਏ। ਨਾਮਦੇਵ ਜੀ ਜੀਵਨ ਦੇ ਕੰਮਕਾਰ ਕਰਦੇ ਹੋਏ ਸਿਮਰਨ ਕਰਨ ਦਾ ਸੰਦੇਸ਼ ਦਿੰਦੇ ਹਨ। ਉਨ੍ਹਾਂ ਦਾ ਕਹਿਣਾ ਸੀ ਕਿ ਨਾਮ ਜਪਣ ਨਾਲ ਜਾਤਪਾਤ ਮਿਟ ਜਾਂਦੀ ਹੈ। ਨੀਚ ਜ਼ਾਤ ਵੀ ਉੱਚਾ ਹੋ ਜਾਂਦਾ ਹੈ :—

**ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ। ਮਪਿ ਮਪਿ ਕਾਟਉ ਜਮ ਕੀ ਫਾਸੀ।**
**ਕਹਾ ਕਰਉ ਜਾਤੀ ਕਹਾ ਕਰਉ ਪਾਤੀ, ਰਾਮ ਕੋ ਨਾਮੁ ਜਪਉ ਦਿਨ ਰਾਤੀ।**

ਆਪ ਆਖਦੇ ਹਨ ਕਿ ਸਿਮਰਨ ਮਨ ਦੇ ਸ਼ੁੱਧ ਹੋਣ ਨਾਲ ਹੀ ਸਫਲ ਹੋ ਸਕਦਾ ਹੈ। ਦਸਾਂ ਨਹੁੰਆਂ ਦੀ ਕਿਰਤ ਕਰਕੇ ਖਾਣ ਨਾਲ ਮਨ ਨਿਰਮਲ ਹੁੰਦਾ ਹੈ। ਆਪ ਸ਼ੁੱਧ ਤੇ ਮੈਲੇ ਮਨ ਦੀਆਂ ਮਿਸਾਲਾਂ ਦਿੰਦੇ ਹਨ। ਸੱਪ ਦੀ ਭਾਵੇਂ ਕੰਜ, ਖਲੜੀ ਲਹਿ ਜਾਂਦੀ ਹੈ, ਪਰ ਉਸਦੇ ਅੰਦਰ ਜ਼ਹਿਰ ਬਰਾਬਰ ਰਹਿੰਦੀ ਹੈ। ਬਗਲਾ ਭਾਵੇਂ ਪਾਣੀ ਵਿਚ ਧਿਆਨ ਲਗਾਈ ਖੜਾ ਹੁੰਦਾ ਹੈ, ਪਰ ਉਸਦੇ ਮਨ ਵਿਚ ਮੈਲ ਹੁੰਦੀ ਹੈ ਕਿ ਮੱਛੀ ਜਾਂ ਡੱਡ ਨੂੰ ਫੜੇ। ਇਸੇ ਤਰ੍ਹਾਂ ਜੋ ਲੋਕੀਂ ਜ਼ੁਲਮ ਨਾਲ ਕਮਾਈ ਕਰਦੇ ਹਨ, ਉਨ੍ਹਾਂ ਦਾ ਮਨ ਸ਼ੁੱਧ ਨਹੀਂ ਹੋ ਸਕਦਾ। ਨਾਮ ਸਿਮਰਨ ਦਾ ਰਸ ਪੀਣ ਨਾਲ ਧੋਖਾ, ਕਪਟ ਮਿਟਦੇ ਹਨ।

ਪਰਮਾਤਮਾ ਸਿਮਰਨ ਕਰਨ ਵਾਲੇ ਭਗਤ ਦੇ ਵਸ ਹੋ ਜਾਂਦਾ ਹੈ। ਨਾਮ ਦੇਵ ਜੀ ਦੇ ਇਕ ਪਦੇ ਵਿਚ ਪਰਮਾਤਮਾ ਆਪ ਕਹਿੰਦਾ ਹੈ ਕਿ ਮੇਰਾ ਸੱਚਾ ਦਾਸ ਮੇਰਾ ਰੂਪ ਹੀ ਹੋ ਜਾਂਦਾ ਹੈ। ਉਸ ਦਾ ਦਰਸ਼ਨ ਤਿੰਨੇ ਤਾਪ, ਸਾਰੇ ਦੁੱਖ, ਨਾਸ਼ ਕਰ ਦਿੰਦਾ ਹੈ ਅਤੇ ਉਸਦੇ ਚਰਨਾਂ ਦੀ ਛੋਹ ਸੰਸਾਰ ਦੇ ਖੂਹ ਵਿਚੋਂ ਛੁੱਡਾ ਲੈਂਦੀ ਹੈ। ਪ੍ਰਮਾਤਮਾ ਕਹਿੰਦਾ ਹੈ ਕਿ ਮੇਰੀ ਗੱਲ ਨੂੰ ਭਗਤ ਟਾਲ ਸਕਦਾ ਹੈ, ਪਰ ਮੇਰਾ ਭਗਤ ਕੋਈ ਗੱਲ ਕਹਿ ਦੇਵੇ ਤਾਂ ਮੈਂ ਨਹੀਂ ਮੋੜ ਸਕਦਾ। ਮੈਂ ਤੇ ਗੁਣਾਂ ਵਾਲੇ ਭਗਤਾਂ ਦੇ ਵਸ ਹਾਂ, ਉਹ ਮੇਰਾ ਜੀਵਨ, ਜਿੰਦ ਜਾਨ ਹਨ। ਇਹ ਹੈ ਪ੍ਰੇਮ ਦਾ ਫਲ, ਪ੍ਰੇਮ ਭਗਤੀ ਦੀ ਸਿਖਰ, ਅਨਿੰਨ, ਸਚੇ, ਇਕ ਦੇ ਹੋ ਗਏ ਭਗਤ ਦੀ ਹਾਲਤ ਇਹ ਹੈ :

**ਦਾਸ ਅਨਿੰਨ ਮੇਰੋ ਨਿਜ ਰੂਪ। ਦਰਸਨ ਨਿਮਖ ਤਾਪ ਤਈ ਮੋਚਨ,**
**ਪਰਸਤ ਚਰਨ ਮੁਕਤਿ ਕਰਤ ਗ੍ਰਿਹ ਰੂਪ। ੧। ਰਹਾਉ**
**ਮੇਰੀ ਬਾਧੀ ਭਗਤੁ ਛਡਾਵੈ ਬਾਧੇ ਭਗਤੁ ਨਾ ਛੂਟੈ ਮੁਹਿ।**
**ਏਕ ਸਮੈ ਮੋ ਕਉ ਗਹਿ ਬਾਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ। ੧।**
**ਮੈ ਗੁਨ ਬੰਧ ਸਗਲ ਕੀ ਜੀਵਨ। ਮੇਰੀ ਜੀਵਨ ਮੇਰੇ ਦਾਸ।**
**ਨਾਮ ਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ। ੨। ੩।**
**(ਸਾਰੰਗ)**

ਪਰ ਭਗਤ ਨੇ ਪਰਮਾਤਮਾ ਦੇ ਭਾਣੇ ਨੂੰ ਕੀ ਮੋੜਨਾ ਹੁੰਦਾ ਹੈ। ਉਸ ਦੀ ਹਾਲਤ ਤਾਂ ਇਹ ਹੋ ਜਾਂਦੀ ਹੈ।

**ਜੋ ਰਾਜੁ ਦੇਹਿ ਤ ਕਵਨ ਬਡਾਈ।**
**ਜੋ ਭੀਖ ਮੰਗਾਵਹਿ ਤ ਕਿਆ ਘਟਿ ਜਾਇ। ੧। (ਗੂਜਰੀ)**

ਭਗਤ ਹੁਕਮ, ਭਾਣੇ, ਵਿਚ ਰਾਜ਼ੀ ਰਹਿੰਦਾ ਹੈ। ਪਰਮਾਤਮਾ ਉਸ ਨੂੰ ਰਾਜ ਤੇ ਬਿਠਾ ਦੇਵੇ, ਤਦ ਵੀ ਉਹ ਪ੍ਰਸੰਨ ਹੈ, ਜੇ ਭੀਖ ਮੰਗਾਵੇ ਤਦ ਵੀ ਪ੍ਰਸੰਨ ਹੈ।

———

# 9

## ਭਗਤ ਕਬੀਰ ਜੀ

**(1398 –1497 ਈ:)**

ਭਗਤ ਕਬੀਰ ਜੀ ਦਾ ਬਹੁਤਾ ਜੀਵਨ, ਬਨਾਰਸ ਵਿਚ ਲੰਘਿਆ। ਜੀਵਨ ਦੇ ਅੰਤਲੇ ਸਮੇਂ ਆਪ 'ਮਗਹਰ' ਜਾ ਵਸੇ। ਮਗਹਰ ਬਾਰੇ ਪ੍ਰਸਿੱਧ ਸੀ ਕਿ ਉਥੇ ਮਰਨ ਵਾਲਿਆਂ ਦੀ ਮੁਕਤੀ ਨਹੀਂ ਹੁੰਦੀ। ਕਬੀਰ ਜੀ ਇਸ ਭਰਮ ਨੂੰ ਤੋੜਨ ਲਈ ਹੀ ਉਥੇ ਜਾ ਵਸੇ ਸਨ। ਉਨ੍ਹਾਂ ਦਾ ਕਥਨ ਸੀ ਕਿ ਮੁਕਤੀ ਨਾਮ ਸਿਮਰਨ ਨਾਲ ਮਿਲਦੀ ਹੈ, ਇਸ ਲਈ ਬਨਾਰਸ ਅਤੇ ਮਗਹਰ ਵਿਚ ਕੋਈ ਫ਼ਰਕ ਨਹੀਂ ਹੈ।

ਸ੍ਰੀ ਗੁਰੂ ਗਰੰਥ ਸਾਹਿਬ ਵਿਚ ਕਬੀਰ ਜੀ ਦੇ ਕੁਲ 541 ਪਦੇ ਤੇ ਸ਼ਲੋਕ ਸ਼ਾਮਲ ਹਨ। ਆਪ ਰਾਮ ਨਾਮ ਦਾ ਸਿਮਰਨ ਕਰਦੇ ਕਰਦੇ ਬੜੀ ਉੱਚੀ ਆਤਮਕ ਦਸ਼ਾ ਤਕ ਪੁਜ ਗਏ ਸਨ। ਆਪ ਨੇ ਕਈ ਪਦਿਆਂ ਵਿਚ ਦੱਸਿਆ ਕਿ ਰਾਮ ਤੇ ਕਬੀਰ ਇਕ ਹੋ ਗਏ ਹਨ ਤੇ ਹੁਣ ਕੋਈ ਪਛਾਣ ਨਹੀਂ ਕਰ ਸਕਦਾ ਕਿ ਕਬੀਰ ਕਿਹੜਾ ਹੈ ਤੇ ਰਾਮ ਕਿਹੜਾ ਹੈ।

ਕਬੀਰ ਜੀ ਨੂੰ ਪੂਰਨ ਗਿਆਨ ਹੋ ਗਿਆ ਸੀ। ਉਨ੍ਹਾਂ ਦਾ ਭਰਮ ਨਾਸ਼ ਹੋ ਗਿਆ ਸੀ, ਸਾਰੇ ਪਰਦੇ ਹਟ ਗਏ ਸਨ। ਉਹ ਮਾਇਆ ਦੀ ਕੈਦ ਵਿਚੋਂ ਨਿਕਲ ਗਏ ਸਨ। ਉਨ੍ਹਾਂ ਦੀ ਦੁਬਿਧਾ ਮੁੱਕ ਗਈ ਸੀ। ਉਨ੍ਹਾਂ ਦਾ ਮੋਹ ਖ਼ਤਮ ਹੋ ਗਿਆ ਸੀ। ਕੋਈ ਤ੍ਰਿਸ਼ਨਾ ਬਾਕੀ ਨਹੀਂ ਰਹੀ ਸੀ। ਉਨ੍ਹਾਂ ਨਾਮ ਵਿਚ ਇਸ਼ਨਾਨ ਕੀਤਾ ਸੀ। ਉਨ੍ਹਾਂ ਦਾ ਮਨ ਸੂਰਜ ਵਾਂਗ ਰੌਸ਼ਨ ਹੋ ਗਿਆ ਸੀ।

ਆਪ ਨੇ ਇਸ ਸੱਚ ਨੂੰ ਪਛਾਣਿਆ ਕਿ ਸਾਰੇ ਜੀਵ ਇਕੋ ਨੂਰ ਵਿਚੋਂ ਉਪਜੇ ਹਨ :

**ਅਵਲਿ ਅਲਹ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ ।**

**ਏਕ ਨੂਰ ਤੇ ਸਭ ਜਗੁ ਉਪਜਿਆ ਕਉਨ ਭਲੇ ਕੋ ਮੰਦੇ । (ਸਾਰੰਗ)**

ਕਬੀਰ ਜੀ ਨੇ ਕਿਹਾ ਹੈ ਕਿ ਹਿੰਦੂ ਤੇ ਮੁਸਲਮਾਨ ਵਿਚ ਕੋਈ ਫ਼ਰਕ ਨਹੀਂ । ਉਨ੍ਹਾਂ ਦਾ ਅਸਲ ਧਰਮ ਇਕੋ ਹੈ ਅਤੇ ਉਹ ਹੈ ਰੱਬ ਦੀ ਪਛਾਣ । ਉਹ ਪੁਰਸ਼ ਅਤੇ ਇਸਤਰੀ ਦੋਵਾਂ ਵਿਚ ਰੱਬ ਦੀ ਹੋਂਦ ਨੂੰ ਮੰਨਦੇ ਹਨ । ਉਹ ਆਖਦੇ ਹਨ ਕਿ ਸਾਰੇ ਗੁਰੂ ਤੇ ਪੀਰ ਮੇਰੇ ਹੀ ਹਨ ਅਤੇ ਅੰਤ ਨਿਸਤਾਰਾ ਨਾਮ ਜਪਣ ਨਾਲ ਹੀ ਹੋਣਾ ਹੈ ।

ਆਪ ਨੇ ਇਸ ਸੱਚ ਨੂੰ ਵੀ ਪਛਾਣਿਆ ਕਿ ਜਾਤਪਾਤ ਦਾ ਵਿਤਕਰਾ ਨਿਰਮੂਲ ਹੈ । ਉਨ੍ਹਾਂ ਦੇ ਕਥਨ ਅਨੁਸਾਰ ਮਾਂ ਦੇ ਪੇਟ ਵਿਚ ਸਾਰੇ ਬਰਾਬਰ ਹੁੰਦੇ ਹਨ । ਸਾਰੇ ਹੀ ਇਕੋ ਤਰ੍ਹਾਂ ਜੰਮਦੇ ਹਨ । ਸਾਰਿਆਂ ਦੇ ਸਰੀਰ ਵਿਚ ਲਹੂ ਹੈ ।

ਆਪ ਦਾ ਇਹ ਸਲੋਕ ਸੰਘਰਸ਼ ਸਮੇਂ ਆਮ ਸੁਣਿਆ ਜਾਂਦਾ ਹੈ ।

**ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ।**
**ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ।**
**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤੁ ।**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ (ਮਾਰੂ)**

ਕਬੀਰ ਜੀ ਦੀ ਸਿੱਖਿਆ ਦਾ ਸਾਰ ਇਹ ਹੈ ਕਿ ਨਾਮ ਸਿਮਰਨ ਨਾਲ ਮਨ ਨੂੰ ਜਿਤਣਾ ਚਾਹੀਦਾ ਹੈ । ਮਨ ਨੂੰ ਜਿਤਣ ਦਾ ਭਾਵ ਇਹ ਹੈ ਕਿ ਮਨ ਚਤੁਰਾਈ, ਚਲਾਕੀ, ਧੋਖਾ, ਕਪਟ ਛੱਡ ਦੇਵੇ । ਲੋਭ, ਕਾਮ, ਕ੍ਰੋਧ, ਹੰਕਾਰ ਨੂੰ ਤਿਆਗ ਦੇਵੇ । ਚਤੁਰਾਈ ਨਾਲ ਪ੍ਰਭੂ ਨਹੀਂ ਮਿਲਦਾ, ਭੋਲੇ ਭਾਵ ਨਾਲ ਮਿਲਦਾ ਹੈ । ਪ੍ਰਭੂ ਰਸਮੀ ਧਰਮਾਂ ਕਰਮਾਂ ਨਾਲ ਵੀ ਨਹੀਂ ਮਿਲਦਾ । ਮਨ ਪ੍ਰਭੂ ਨਾਲ ਲਗਾ ਕੇ ਹੀ ਮਿਲਦਾ ਹੈ । ਜਦੋਂ ਪ੍ਰਭੂ ਮਿਲਦਾ ਹੈ, ਮਨੁੱਖ ਦੀ ਮਾਨਸਿਕ, ਆਤਮਿਕ ਦਸ਼ਾ ਉਚੀ ਹੋ ਜਾਂਦੀ ਹੈ ।

**ਰੇ ਜਨ ਮਨੁ ਮਾਧਉ ਸਿਉ ਲਾਈਐ । ਚਤੁਰਾਈ ਨ ਚਤੁਰਭੁਜੁ ਪਾਈਐ ।**
**ਪਰਹਰੁ ਲੋਭੁ ਅਰੁ ਲੋਕਾਚਾਰੁ । ਪਰਹਰੁ ਕਾਮੁ ਕ੍ਰੋਧੁ ਅਹੰਕਾਰੁ ।**
**ਕਰਮ ਕਰਤ ਬਾਧੇ ਅਹੰਮੇਵ । ਮਿਲਿ ਪਾਥਰ ਕੀ ਕਰਹੀ ਸੇਵ ।**
**ਕਹੁ ਕਬੀਰ ਭਗਤਿ ਕਰਿ ਪਾਇਆ । ਭੋਲੇ ਭਾਇ ਮਿਲੇ ਰਘੁਰਾਇਆ ।**
**(ਗਉੜੀ)**

ਜਿਥੇ ਕਬੀਰ ਜੀ ਮਹਾਨ ਉਪਦੇਸ਼ਕ ਸਨ, ਉਥੇ ਮਹਾਨ ਕਵੀ ਵੀ ਸਨ । ਉਨ੍ਹਾਂ ਨੂੰ ਸ਼ਬਦ ਪ੍ਰਾਪਤ ਸੀ । ਉਪਰਲੇ ਸਾਰੇ ਪਦੇ ਉਨ੍ਹਾਂ ਦੀ ਕਲਾ ਕੁਸ਼ਲਤਾ ਨੂੰ ਪ੍ਰਗਟ ਕਰਦੇ ਹਨ । ਸੂਹੀ ਰਾਗ ਦਾ ਇਹ ਪਦ ਆਪ ਦੀ ਕਲਾ ਦਾ ਚੰਗਾ ਪ੍ਰਮਾਣ ਹੈ । ਇਸ ਵਿਚ ਆਪ ਕਹਿੰਦੇ ਹਨ ਕਿ ਮੇਰਾ ਨਿੱਕਾ ਜਿਹਾ ਮਨ ਥਰਥਰ ਕੰਬਦਾ ਹੈ । ਮੈਂ ਜੀਵਨ ਵਿਚ ਚੰਗੇ ਕੰਮ ਨਹੀਂ ਕੀਤੇ, ਪਤਾ ਨਹੀਂ ਪ੍ਰਭੂ ਮਾਲਕ ਮੈਨੂੰ ਕੀ ਦੰਡ ਦੇਵੇਗਾ । ਜੀਵਨ ਰੂਪੀ ਰਾਤ

ਘ ਗਈ ਹੈ, ਕਾਲੇ ਭੌਰ ਵਾਲ, ਬਗਲੇ ਵਾਂਗ ਚਿੱਟੇ ਹੋ ਗਏ ਹਨ। ਸਰੀਰ ਰੂਪੀ ਕੱਚਾ ਕਰਵਾ ਟੁੱਟ ਜਾਏਗਾ। ਜੀਵਾਤਮਾ ਰੂਪੀ ਹੰਸ ਉਡ ਜਾਏਗਾ, ਕਾਇਆ ਕੁਮਲਾ ਜਾਵੇਗੀ। ਕੁਆਰੀ ਕੰਨਿਆ ਭਾਵ ਜਿਸ ਮਨੁੱਖ ਦਾ ਪ੍ਰਭੂ ਨਾਲ ਵਿਆਹ (ਮਿਲਾਪ) ਨਹੀਂ ਹੋਇਆ, ਉਸਦੇ ਧਰਮ ਕਰਮ ਨਿਸ਼ਫਲ ਹਨ। ਪ੍ਰਭੂ ਮਿਲਾਪ ਬਿਨਾਂ ਸੁੱਖ ਨਹੀਂ ਹੋ ਸਕਦਾ। ਜੀਵ-ਇਸਤਰੀ ਪ੍ਰਭੂ ਦੀ ਉਡੀਕ ਵਿਚ ਕਾਂ ਉਡਾ ਰਹੀ ਹੈ। ਕਾਂ ਉੱਡੇ ਤਾਂ ਪਤੀ ਘਰ ਆਵੇ। ਇਹ ਹੈ ਆਮ ਮਨੁੱਖ ਦੀ ਕਹਾਣੀ। ਇਹ ਆਮ ਮਨੁੱਖ ਦੀ ਕਥਾ ਹੈ।

ਥਰਹਰ ਕੰਪੈ ਬਾਲਾ ਜੀਉ। ਨਾ ਜਾਨਉ ਕਿਆ ਕਰਸੀ ਪੀਉ।
ਰੈਨਿ ਗਈ ਮਤ ਦਿਨੁ ਭੀ ਜਾਇ। ਭਵਰ ਗਏ ਬਗ ਬੈਠੇ ਆਇ।
ਕਾਚੇ ਕਰਵੈ ਰਹੈ ਨ ਪਾਨੀ। ਹੰਸੁ ਚਲਿਆ ਕਾਇਆ ਕੁਮਲਾਨੀ।
ਕੁਆਰ ਕੰਨਿਆ ਜੈਸੇ ਕਰਤ ਸੀਗਾਰਾ।
ਕਿਉ ਰਲੀਆ ਮਾਨੈ ਬਾਝੁ ਭਤਾਰਾ।
ਕਾਗ ਉਡਾਵਤ ਭੁਜਾ ਪਿਰਾਨੀ। ਕਹਿ ਕਬੀਰ ਇਹ ਕਥਾ ਸਿਰਾਨੀ।
॥੪॥੨॥ (ਸਹੀ)

———

# 10

## ਭਗਤ ਰਵਿਦਾਸ

ਭਗਤ ਰਵਿਦਾਸ ਜੀ ਦਾ ਜਨਮ ਸੰਨ 1438 ਵਿਚ ਹੋਇਆ ਮੰਨਿਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ 40 ਪਦੇ ਹਨ ਜੋ 16 ਰਾਗਾਂ ਵਿਚ ਹਨ। ਆਪ ਨੇ ਦੱਸਿਆ ਹੈ ਕਿ ਜੀਵ ਨੂੰ ਪ੍ਰਭੂ ਤੋਂ ਵਿਛੋੜਨ ਵਾਲੇ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਪੰਜ ਵਿਕਾਰ ਹਨ। ਇਹ ਮਨ ਨੂੰ ਵਿਗਾੜ ਦਿੰਦੇ ਹਨ ਤੇ ਪ੍ਰਭੂ ਤੋਂ ਦੂਰ ਲੈ ਜਾਂਦੇ ਹਨ।

**ਇਨ ਪੰਚਨ ਮੇਰੋ ਮਨੁ ਜੁ ਬਿਧਾਰਿਉ।**
**ਪਲੁ ਪਲੁ ਹਰਿ ਜੀ ਤੇ ਅੰਤਰੁ ਪਾਇਓ**

**(ਜੈਤਸਰੀ)**

ਪੰਜ ਵਿਕਾਰਾਂ ਦੇ ਵਸ ਪੈ ਜਾਣ ਨਾਲ ਅਗਿਆਨ ਵਧਦਾ ਹੈ। ਵਿਵੇਕ ਘਟਦਾ ਹੈ। ਵਿਵੇਕ ਚੰਗੇ ਤੇ ਮਾੜੇ ਵਿਚਕਾਰ ਅੰਤਰ ਕਰਨ ਦੀ ਸ਼ਕਤੀ ਹੈ। ਪਰ ਜਦੋਂ ਜੀਵ ਪਾਪਾਂ ਤੇ ਵਿਕਾਰਾਂ ਵਿਚ ਪੈ ਜਾਂਦਾ ਹੈ ਤਾਂ ਉਸ ਵਿਚ ਇਹ ਸ਼ਕਤੀ ਨਹੀਂ ਰਹਿੰਦੀ। ਭਗਤ ਰਵਿਦਾਸ ਕਹਿੰਦੇ ਹਨ ਕਿ ਸੰਤਾਂ ਦੀ ਸੰਗਤ, ਪ੍ਰੇਮ ਭਗਤੀ, ਨਾਮ ਦਾ ਸਿਮਰਨ ਮਨੁੱਖ ਨੂੰ ਆਤਮਿਕ ਤੌਰ ਤੇ ਉੱਚਾ ਕਰਦਾ ਹੈ। ਪ੍ਰਭੂ ਉਸਦੇ ਅੰਦਰ ਪ੍ਰਗਟ ਹੋ ਜਾਂਦਾ ਹੈ।

ਆਪ ਦਾ ਧਰਮ ਰਸਮਾਂ ਰੀਤਾਂ ਨਹੀਂ ਹੈ। ਦਿਲ ਦੀ ਪਵਿੱਤਰਤਾ ਤੇ ਸੁਚ ਹੈ। ਆਪ ਆਪਣੇ ਪ੍ਰਭੂ ਨੂੰ ਕਹਿੰਦੇ ਹਨ ਕਿ ਦੁੱਧ ਬਛਰੇ ਨੇ ਜੂਠਾ ਕੀਤਾ ਹੈ, ਫੁਲ ਭਵਰੇ ਨੇ ਜੂਠਾ ਕੀਤਾ ਹੈ, ਪਾਣੀ ਮੱਛੀ ਨੇ ਜੂਠਾ ਕੀਤਾ ਹੈ। ਇਸ ਲਈ ਮੈਂ ਤੇਰੀ ਭੇਟਾ ਆਪਣਾ ਸੁੱਚਾ ਮਨ ਚੜ੍ਹਾਉਂਦਾ ਹਾਂ। ਭਗਤ ਜੀ ਦਾ ਵਿਚਾਰ ਹੈ ਕਿ ਪ੍ਰਭੂ ਭਗਤੀ ਅਤੇ ਨਾਮ ਦਾ ਸਿਮਰਨ ਮਨੁੱਖ ਦੀ ਨੀਚ ਜਾਤ ਨੂੰ ਨਾਸ ਕਰ ਦਿੰਦਾ ਹੈ।

ਰਵਿਦਾਸ ਨਾਮ ਸਿਮਰਨ ਕਰਦੇ ਇਤਨੇ ਉੱਚੇ ਹੋ ਗਏ ਕਿ ਉਨ੍ਹਾਂ ਨੂੰ ਆਪਣੀ ਨੀਚ ਜਾਤ ਦੀ ਕੋਈ ਹੀਣਤਾ ਨਾ ਰਹੀ, ਸਗੋਂ ਮਾਣ ਹੋਣ ਲੱਗਾ। ਉਨ੍ਹਾਂ ਅੰਦਰ ਸ਼ਬਦ ਦੀ ਸਮਰੱਥਾ ਆਈ।

ਗਉੜੀ ਰਾਗ ਦੇ ਇਕ ਪਦੇ ਵਿਚ ਉਨ੍ਹਾਂ ਨੇ ਦੱਸਿਆ ਹੈ ਕਿ ਨਾਮ ਸਿਮਰਨ ਕਰਕੇ ਮੈਂ ਬੇਗਮ ਪੁਰੇ ਦਾ ਵਾਸੀ ਮੈਂ ਚਮਾਰ ਹਾਂ - ਮੁਕਤ ਹੋ ਚੁਕਾ ਚਮਾਰ, ਜੋ ਮੇਰੇ ਬੇਗਮਪੁਰੇ ਸ਼ਹਿਰ ਦੇ ਵਾਸੀ ਸਤਿਸੰਗੀ, ਸਾਧ ਜਨ ਹਨ, ਉਹ ਸਾਰੇ ਮੇਰੇ ਮਿੱਤਰ ਹਨ। ਬੇਗਮਪੁਰੇ ਵਿਚ ਗਮ, ਦੁੱਖ ਨਹੀਂ ਹੈ, ਚਿੰਤਾ-ਡਰ ਨਹੀਂ ਹੈ। ਅਵੁਨਤੀ ਘਾਟੇ ਦੀ ਚਿੰਤਾ ਨਹੀਂ ਹੈ। ਟੈਕਸ, ਕਰ ਖਿਰਾਜ ਕੋਈ ਨਹੀਂ ਮੰਗਦਾ। ਉਥੇ ਸਦਾ ਸੁੱਖ-ਸਾਂਦ ਹੈ, ਮੇਰੀ ਪਾਤਸ਼ਾਹੀ ਕਾਇਮ ਹੈ। ਮੈਂ ਪਹਿਲੇ ਦਰਜੇ ਦਾ ਸ਼ਹਿਰੀ ਹਾਂ। ਦੂਜੇ ਜਾਂ ਤੀਜੇ ਦਰਜੇ ਦਾ ਉਥੇ ਕੋਈ ਹੈ ਹੀ ਨਹੀਂ। ਉਥੇ ਸਾਰੇ ਰੱਜੇ ਪੱਜੇ ਅਮੀਰ ਹਨ, ਕੰਗਾਲ ਕੋਈ ਵੀ ਨਹੀਂ ਹੈ। ਉਥੇ ਕੋਈ ਰੋਕ ਟੋਕ ਨਹੀਂ ਹੈ। ਜਿਥੇ ਮੇਰੀ ਮਰਜ਼ੀ ਹੈ ਮੈਂ ਸੈਰ ਕਰਦਾ ਹਾਂ, ਪ੍ਰਭੂ ਪਾਤਸ਼ਾਹ ਪਾਸ ਜਾਣ ਤੋਂ ਮੈਨੂੰ ਕੋਈ ਨਹੀਂ ਰੋਕਦਾ।

ਕਿਤਨੀ ਸਰਲ ਭਗਤੀ ਹੈ, ਕਿਤਨੀ ਬਲਵਾਨ ਤੇ ਸੋਹਣੀ ਹੈ, ਕਿਤਨੇ ਉੱਚੇ ਵਿਚਾਰ ਹਨ, ਕਿਤਨੀ ਸਮਰੱਥ ਕਲਪਨਾ ਹੈ, ਰਾਜ ਜਾਂ ਨਾਗਰਿਕਤਾ ਦਾ ਕਿਤਨਾ ਉੱਚਾ ਸੰਕਲਪ ਹੈ। ਪਦ ਇਹ ਹੈ :—

**ਬੇਗਮ ਪੁਰਾ ਸਹਰ ਕੋ ਨਾਉ ।**
**ਦੂਖੁ ਅੰਦੋਹੁ ਨਹੀ ਤਿਹਿ ਠਾਉ ।**
**ਨਾ ਤਸਵੀਸ ਖਿਰਾਜੁ ਨ ਮਾਲੁ ।**
**ਖਉਫੁ ਨ ਖਤਾ ਨ ਤਰਸੁ ਜਵਾਲੁ ।**
**ਅਬ ਮੋਹਿ ਖੂਬ ਵਤਨ ਗਹ ਪਾਈ ।**
**ਊਹਾ ਖੈਰਿ ਸਦਾ ਮੇਰੇ ਭਾਈ । ੧ । ਰਹਾਉ ।**
**ਕਾਇਮੁ ਦਾਇਮੁ ਸਦਾ ਪਾਤਸਾਹੀ ।**
**ਦੋਮ ਨ ਸੇਮ ਏਕ ਸੋ ਆਹੀ ।**
**ਆਬਾਦਾਨੁ ਸਦਾ ਮਸਹੂਰ ।**
**ਊਹਾਂ ਗਨੀ ਬਸਹਿ ਮਾਮੂਰ ।**
**ਤਿਉ ਤਿਉ ਸੈਲ ਕਰਹਿ ਜਿਉ ਭਾਵੈ ।**
**ਮਹਰਮ ਮਹਲ ਨ ਕੋ ਅਟਕਾਵੈ ।**
**ਕਹਿ ਰਵਿਦਾਸ ਖਲਾਸ ਚਮਾਰਾ ।**
**ਜੋ ਹਮ ਸਹਰੀ ਸੁ ਮੀਤੁ ਹਮਾਰਾ । ੩ । ੨ ।**

**(ਰਾਗ ਗਾਉੜੀ)**

---

# 11
# ਗੁਰਮਤਿ

ਗੁਰਮਤਿ ਦਾ ਅਰਥ ਹੈ ਗੁਰੂ ਦਾ ਦਰਸਾਇਆ ਮਾਰਗ, ਗੁਰੂ ਦੀ ਵਿਚਾਰਧਾਰਾ, ਸਿਧਾਂਤ ਅਤੇ ਮਤ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋ ਮਾਰਗ, ਸਿਧਾਂਤ ਦਰਸ਼ਨ (ਫਲਸਫ਼ਾ) ਦਿਤੇ ਗਏ ਹਨ, ਉਹ ਗੁਰਮਤਿ ਹਨ। ਗੁਰੂ ਸਾਹਿਬਾਨ ਅਤੇ ਭਗਤਾਂ ਵਿਚ ਬੁਨਿਆਦੀ, ਵਿਚਾਰਾਂ ਤੇ ਸਿਧਾਂਤਾਂ ਦੀ ਪੂਰੀ ਪੂਰੀ ਸਾਂਝ ਹੈ। ਗੁਰਮਤਿ ਦੇ ਬਹੁਤ ਸਾਰੇ ਵਿਚਾਰ ਆਪ ਦੇ ਅਮਲੋ ਵਿਚ ਭਰਤੀ ਹਨ।

ਗੁਰਮਤਿ ਦੀ ਵਿਚਾਰਧਾਰਾ ਨੂੰ ਤਿੰਨ ਭਾਗਾਂ ਵਿਚ ਰੱਖਿਆ ਜਾ ਸਕਦਾ ਹੈ :—

(1) ਦਰਸ਼ਨ ਜਾਂ ਫ਼ਿਲਾਸਫ਼ੀ,

(2) ਧਰਮ ਜਾਂ ਸਾਧਨਾ,

(3) ਸਮਾਜ ਤੇ ਸਦਾਚਾਰ।

ਹਰ ਭਾਗ ਦੇ ਅੱਗੋਂ ਕੁਝ ਪੱਖ ਹਨ। ਦਰਸ਼ਨ ਵਿਚ ਬ੍ਰਹਮ (ਪਰਮ ਸੱਤਾ), ਆਤਮਾ ਤੇ ਸ੍ਰਿਸ਼ਟੀ (ਮਾਇਆ) ਬਾਰੇ ਵਿਚਾਰ ਹੁੰਦਾ ਹੈ; ਧਰਮ ਵਿਚ ਮਨ, ਗੁਰੂ ਤੇ ਨਾਮ ਮਾਰਗ ਬਾਰੇ ਵਿਚਾਰ ਕੀਤਾ ਜਾਂਦਾ ਹੈ; ਅਤੇ ਸਮਾਜ ਤੇ ਸਦਾਚਾਰ ਵਿਚ ਆਮ ਵਿਹਾਰਕ ਜੀਵਨ ਦੇ ਨੈਤਿਕ, ਭਾਈਚਾਰਕ ਤੇ ਰਾਜਸੀ ਜੀਵਨ ਆਦਿ ਬਾਰੇ ਵਿਚਾਰ ਹੁੰਦਾ ਹੈ।

### (1) ਦਰਸ਼ਨ ਜਾਂ ਫ਼ਿਲਾਸਫ਼ੀ

ਸ੍ਰੀ ਗੁਰੂ ਗ੍ਰੰਥ ਸਾਹਿਬ ਉਸ ਤਰ੍ਹਾਂ ਦਾ ਦਰਸ਼ਨ ਦਾ ਸ਼ਾਸਤਰ ਨਹੀਂ ਹੈ ਜਿਵੇਂ ਹਿੰਦੁਸਤਾਨ ਦੇ ਪ੍ਰਸਿੱਧ ਖਟ ਜਾਂ ਛੇ ਸ਼ਾਸਤਰ ਆਮ ਦਰਸ਼ਨ ਦੇ ਸ਼ਾਸਤਰ ਹਨ। ਪਰ ਸ੍ਰੀ

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚੋਂ ਦਰਸ਼ਨ ਦੇ ਤਤ ਲੱਭ ਕੇ ਸਮੁੱਚਾ ਵਿਚਾਰ ਖੜਾ ਕੀਤਾ ਜਾ ਸਕਦਾ ਹੈ।

### (ੳ) ਬ੍ਰਹਮ (ਪਰਮਾਤਮਾ)

ਗੁਰਮਤਿ ਆਸਤਕ ਹੈ। ਪਰਮਾਤਮਾ ਤੇ ਪਰਮ ਸੱਤਾ ਵਿਚ ਵਿਸ਼ਵਾਸ ਤੇ ਸ਼ਰਧਾ ਰੱਖਦੀ ਹੈ, ਪਰ ਦਲੀਲਾਂ ਨਾਲ ਸਿੱਧ ਨਹੀਂ ਕਰਦੀ ਕਿ ਪਰਮਾਤਮਾ ਦੀ ਹੋਂਦ ਹੈ। ਇਹ ਮੰਨਦੀ ਹੈ ਕਿ ਪਰਮਾਤਮਾ ਹੈ। ਉਸ ਦਾ ਸਰੂਪ ਅਲਖ, ਅਗਮ ਤੇ ਅਗੋਚਰ ਹੈ —ਦੱਸਿਆ ਨਹੀਂ ਜਾ ਸਕਦਾ। ਉਸ ਤਕ ਪਹੁੰਚਿਆ ਨਹੀਂ ਜਾ ਸਕਦਾ। ਉਸ ਨੂੰ ਇੰਦ੍ਰੀਆਂ (ਅੱਖਾਂ ਆਦਿ) ਨਾਲ ਦੇਖਿਆ ਨਹੀਂ ਜਾ ਸਕਦਾ। ਉਹ ਬੇਅੰਤ ਹੈ, ਅਪਰੰਪਾਰ ਹੈ, ਅਮੁੱਲ ਹੈ। ਉਸ ਦੀ ਹਸਤੀ ਹੈ ਜ਼ਰੂਰ। ਇਹ ਹਸਤੀ, ਸਦਾ ਰਹਿੰਦੀ ਹੈ : ਉਹ ਸਤਿ ਹੈ। ਸਤਿ ਦਾ ਅਰਥ ਹੀ ਇਹੋ ਹੈ ਕਿ ਉਹ ਹੈ। ਉਹ ਚਿਤ ਹੈ—ਸਾਰੀ ਚੇਤਨਾ, ਸੂਝ, ਜੋਤਿ, ਗਿਆਨ ਹੈ। ਗੁਰੂ ਗ੍ਰੰਥ ਸਾਹਿਬ ਵਿਚ ਉਸ ਨੂੰ ਅਨੇਕ ਨਾਮ ਦਿਤੇ ਹੋਏ ਹਨ ਜਿਵੇਂ ਬ੍ਰਹਮ, ਓਅੰਕਾਰ, ਅਕਾਲ ਮੂਰਤਿ, ਕਰਤਾ ਪੁਰਖ, ਰਾਮ, ਪਰਮਾਤਮਾ, ਪਰਮੇਸ਼ਰ ਆਦਿ। ਪਰ ਸਭ ਤੋਂ ਵੱਧ ਉਸ ਸੱਤਾ ਲਈ ਸ਼ਬਦ 'ਹਰਿ' ਵਰਤਿਆ ਹੈ। ਉਸ ਨੂੰ ਨਿਰੰਕਾਰ ਜਾਂ ਨਿਰਾਕਾਰ ਬਿਨਾਂ ਆਕਾਰ, ਸਰੀਰ ਵੀ ਮੰਨਿਆ ਹੈ, ਅਤੇ ਸਾਕਾਰ, ਸਰੀਰਧਾਰੀ ਵੀ ਮੰਨਿਆ ਹੈ। ਨਿਰਗੁਣ ਵੀ ਮੰਨਿਆ ਹੈ ਅਤੇ ਸਰਗੁਣ ਵੀ ਮੰਨਿਆ ਹੈ। ਹਵਾ ਦਾ ਗੁਣ ਜਾਂ ਸੁਭਾ ਜਾਂ ਕਰਤਵ ਠੰਢ ਹੈ, ਇਸ ਤੋਂ ਉਸ ਦੀ ਹੋਂਦ ਦਾ ਪਤਾ ਲੱਗਦਾ ਹੈ। ਸਰਗੁਣ ਹੋ ਕੇ ਪਰਮਾਤਮਾ ਕੋਈ ਗੁਣ, ਸੁਭਾ ਜਾਂ ਕਰਤੱਵ ਕਰਦਾ ਹੈ। ਨਿਰਗੁਣ ਹਾਲਤ ਵਿਚ ਉਹ ਆਪਣੇ ਆਪ ਵਿਚ ਹੀ ਹੁੰਦਾ ਹੈ। ਕਰਤਾ ਹੋ ਕੇ ਸੰਸਾਰ ਦੀ ਰਚਨਾ ਨਹੀਂ ਕਰਦਾ, ਭਰਤਾ ਹੋ ਕੇ ਪਾਲਣਾ ਨਹੀਂ ਕਰਦਾ, ਹਰਤਾ ਹੋ ਕੇ ਨਾਸ਼ ਨਹੀਂ ਕਰਦਾ। ਉਹ ਹਰ ਸਮੇਂ ਨਿਰਗੁਣ ਤੇ ਸਰਗੁਣ ਦੋਵੇਂ ਹੁੰਦਾ ਹੈ। 'ਸਾਚਾ ਨਿਰੰਕਾਰੁ ਨਿਜ ਥਾਇ'—ਨਿਰਾਕਾਰ, ਨਿਰਗੁਣ ਹੋ ਕੇ ਉਹ ਆਪਣੇ ਆਪ ਵਿਚ ਲੀਨ ਹੈ। 'ਸਰਬ ਜੋਤਿ ਰੂਪ ਤੇਰਾ ਦੇਖਿਆ'—ਹਰ ਰੂਪ ਵਿਚ ਉਸ ਦੀ ਹੀ ਜੋਤਿ ਤੇ ਰੂਪ ਹਨ। 'ਏਕਸ ਤੇ ਸਭਿ ਰੂਪ ਹਰਿ ਰੰਗਾ'—ਇਕੋ ਤੋਂ ਸਾਰੇ ਰੂਪ ਤੇ ਰੰਗ ਬਣੇ ਹਨ। ਉਹ ਸਭ ਕੁਝ ਹੈ 'ਆਪੇ ਰਸੀਆ, ਆਪਿ ਰਸ, ਆਪੇ ਰਾਵਣਹਾਰ'—ਆਪੇ ਰਸ ਦਾ ਖ਼ਜ਼ਾਨਾ ਹੈ, ਆਪੇ ਰਸ ਹੈ, ਆਪੇ ਰਸ ਲੈਣ ਵਾਲਾ ਹੈ। ਉਹ ਸਤਿਨਾਮੁ ਹੈ, ਜੋ ਰੂਪ-ਨਾਮ ਧਾਰਨ ਕਰਦਾ ਹੈ, ਉਹ ਵੀ ਸਤਿ ਹੁੰਦਾ ਹੈ। ਗੁਰਮਤਿ ਨੇ ਉਸ ਨੂੰ 'ਕਰਤਾ ਪੁਰਖ' ਮੰਨਿਆ ਹੈ—ਉਹ ਸਾਰੀ ਰਚਨਾ ਦਾ ਕਰਤਾ, ਬਣਾਉਣ ਵਾਲਾ ਹੈ ਤੇ ਹਰ ਥਾਂ ਵਿਆਪਕ ਹੈ। ਪਰਮ ਸੱਤਾ, ਹਸਤੀ ਦੀ ਹੋਂਦ ਦੇ ਵਿਸ਼ਵਾਸ ਤੋਂ ਹੀ ਸਾਰਾ ਦਰਸ਼ਨ ਆਰੰਭ ਹੁੰਦਾ ਹੈ। ਗੁਰਮਤਿ ਅਨੁਸਾਰ ਪਰਮਾਤਮਾ ਅਵਤਾਰ ਨਹੀਂ ਧਾਰਦਾ ਜੂਨਾਂ ਵਿਚ ਨਹੀਂ ਆਉਂਦਾ।

### (ਅ) ਆਤਮਾ

ਗੁਰਮਤਿ ਨੇ ਮੰਨਿਆ ਹੈ ਕਿ ਜਿਵੇਂ ਅੱਗ ਦੇ ਭਾਂਬੜ ਵਿਚੋਂ ਚਿੰਗਾੜੇ ਉਠਦੇ ਹਨ

ਤਿਵੇਂ ਪਰਮਾਤਮਾ ਵਿਚੋਂ ਆਤਮਾਵਾਂ, ਉਸ ਦੇ ਹੁਕਮ ਅਨੁਸਾਰ ਉਠਦੀਆਂ ਹਨ। ਆਤਮਾ ਅਮਰ ਹੈ, ਪਰ ਹੁਕਮ-ਰਜ਼ਾ ਦੇ ਵਸ ਹੋ ਕੇ ਆਵਾਗਵਨ, ਜਨਮ-ਮਰਨ, ਵਿਚ ਹੈ। ਹਰ ਜੀਵ ਵਿਚ ਆਤਮਾ ਹੈ। ਇਹ ਜੋਤਿ ਦੇ ਰੂਪ ਵਿਚ ਹੈ। ਜੋਤਿ ਦਾ ਭਾਵ ਰੋਸ਼ਨੀ, ਚੇਤਨਾ, ਗਿਆਨ ਹੈ। ਆਤਮਾ ਚੇਤਨਾ ਹੈ, ਗਿਆਨ ਹੈ। ਸਰੀਰ ਮਿੱਟੀ ਹੈ। ਆਤਮਾ ਹੀ ਇਸ ਦਾ ਜੀਵਨ ਹੈ। ਜੀਵਨ ਦਾ ਆਧਾਰ ਹੈ। ਕਰਮਾਂ ਕਰਕੇ ਆਤਮਾ ਨੂੰ ਮੁੜ ਹੋਰ ਸਰੀਰ ਮਿਲਦਾ ਹੈ।

## (ੲ) ਸ੍ਰਿਸ਼ਟੀ ਜਾਂ ਰਚਨਾ

ਪਰਮਾਤਮਾ ਕਰਤਾ ਹੈ। ਜੋ ਕੁਝ ਉਹ ਬਣਾਉਂਦਾ ਹੈ, ਉਹ ਆਪਣੇ ਵਿਚੋਂ ਹੀ ਲੈਂਦਾ ਹੈ। ਉਹ ਆਪ ਹੀ ਰਚਨਾ ਦਾ ਰੂਪ ਧਾਰਦਾ ਹੈ। ਕੁਦਰਤ ਸਾਜਦਾ ਹੈ। ਪਰ ਕੁਦਰਤ ਦੇ ਬਣਾਉਣ ਲਈ ਮਸਾਲਾ, ਸਮੱਗਰੀ, ਬਾਹਰੋਂ ਨਹੀਂ ਲਿਆਉਂਦਾ। ਬਾਹਰ ਕਿਧਰੇ ਕੁਝ ਹੈ ਹੀ ਨਹੀਂ। ਰਚਨਾ ਨੂੰ ਮਾਇਆ, ਪ੍ਰਕ੍ਰਿਤੀ ਵੀ ਕਿਹਾ ਜਾਂਦਾ ਹੈ। ਉਸ ਨੇ ਆਪ ਹੀ ਮਾਇਆ ਜਾਂ ਪ੍ਰਕ੍ਰਿਤੀ ਦਾ ਰੂਪ ਧਾਰਿਆ ਹੋਇਆ ਹੈ। ਸੂਖਮ (ਆਤਮਾ, ਜੋਤਿ) ਵੀ ਉਹ ਆਪ ਹੈ, ਸਥੂਲ (ਨਿਰਜੀਵ ਪ੍ਰਕ੍ਰਿਤੀ, ਰਚਨਾ) ਵੀ ਆਪ ਹੀ ਹੈ। ਗੁਰਮਤਿ ਮੰਨਦੀ ਹੈ ਕਿ ਸ਼ਿਵ (ਆਤਮਾ, ਜੋਤਿ) ਤੇ ਸ਼ਕਤੀ (ਪ੍ਰਕ੍ਰਿਤੀ) ਹਰ ਥਾਂ ਸਦਾ ਇਕੱਠੇ ਹੀ ਰਹਿੰਦੇ ਹਨ। ਭਾਵ ਹਰ ਸਥੂਲ ਵਿਚ ਸੂਖਮ ਹੈ, ਹਰ ਆਕਾਰ ਵਿਚ ਨਿਰਾਕਾਰ ਵੀ ਹੈ। ਹਰ ਜੜ੍ਹ, ਨਿਰਜਿੰਦ ਚੀਜ਼ ਵਿਚ ਵੀ ਜੋਤਿ ਤੇ ਸੱਤਾ ਹੈ।

ਸੋ ਗੁਰਮਤਿ ਦਾ ਦਰਸ਼ਨ ਸ਼ਾਸਤਰ ਕੇਵਲ ਇਤਨਾ ਹੀ ਹੈ ਕਿ ਇਕੋ ਪਰਮਾਤਮਾ ਹੀ ਹੈ। ਆਤਮਾ ਤੇ ਪ੍ਰਕ੍ਰਿਤੀ, ਸੂਖਮ ਤੇ ਸਥੂਲ ਉਸ ਦੇ ਹੀ ਰੂਪ ਹਨ। ਇਹ ਰੂਪ ਉਹ ਆਪ ਆਪਣੀ ਰਜ਼ਾ ਅਨੁਸਾਰ ਧਾਰਦਾ ਹੈ।

## (2) ਧਰਮ

ਗੁਰਮਤਿ ਦੀ ਕੇਂਦਰੀ ਤੇ ਬਹੁਤ ਜ਼ਰੂਰੀ ਚੀਜ਼ ਧਰਮ ਹੈ। ਇਸ ਦੇ ਅੰਗ ਮਨ, ਗੁਰੂ ਤੇ ਨਾਮ ਹਨ।

## (ੳ) ਮਨ

ਪ੍ਰਕ੍ਰਿਤੀ ਜਾਂ ਪੰਜ ਤੱਤ ਦਾ ਅਤਿ ਸੂਖਮ ਰੂਪ ਮਨ ਹੈ। ਇਸ ਦੀਆਂ ਬਿਰਤੀਆਂ ਜਾਂ ਪ੍ਰਵਿਰਤੀਆਂ ਹਨ ਜਿਵੇਂ ਭੋਗਣ, ਖਾਣ ਦੀ ਭੁਖ, ਆਦਿ, ਪਰ ਇਸ ਨੂੰ ਇਹ ਗਿਆਨ ਨਹੀਂ ਹੈ ਕਿ ਇਨ੍ਹਾਂ ਭੋਗਾਂ ਦਾ ਫਲ ਕੀ ਹੁੰਦਾ ਹੈ। ਇਸ ਦੀਆਂ ਬਿਰਤੀਆਂ, ਕੁਦਰਤੀ ਸੁਭਾ, ਹਉਮੈ ਵਾਲਾ ਹੈ। ਹਉਮੈ ਦਾ ਭਾਵ ਹੈ ਆਪਣੇ ਆਪ ਨੂੰ ਹੀ ਹਰ ਗੱਲ ਦਾ ਕੇਂਦਰ ਮੰਨਣਾ, ਆਪਣੇ ਭੋਗਾਂ, ਰਸਾਂ ਲਈ ਹੀ ਜਤਨ ਕਰਨਾ, ਆਪਣੇ ਆਪ ਨੂੰ ਸਭ ਤੋਂ ਵੱਧ ਵੱਡਾ ਤੇ ਜ਼ਰੂਰੀ ਮੰਨਣਾ। ਹਉਮੈ ਦਾ ਅਰਥ ਹੀ ਹੈ, 'ਮੈਂ ਹੀ ਮੈਂ'—ਭਾਵ ਮੈਂ ਹੀ ਮੈਂ ਹਾਂ, ਹੋਰ ਕੋਈ ਕੁਝ ਨਹੀਂ ਹੈ। ਮਨ ਅਗਿਆਨੀ ਹੋਣ ਕਰਕੇ ਕਾਮ, ਕ੍ਰੋਧ, ਲੋਭ,

ਮੋਹ, ਹੰਕਾਰ ਦੀਆਂ ਬਿਰਤੀਆਂ ਵਾਲਾ ਹੈ। ਇਹ ਹਾਲਤ ਪਸ਼ੂ ਦੀ ਹੈ। ਧਰਮ ਦਾ ਆਸ਼ਾ ਪਸ਼ੂ-ਬਿਰਤੀਆਂ ਵਾਲੇ ਜੀਵ ਨੂੰ ਮਨੁੱਖ, ਦੇਵਤਾ-ਮਨੁੱਖ, ਉੱਚੇ ਆਚਰਣ, ਬਿਰਤੀ ਵਾਲਾ ਮਨੁੱਖ ਬਣਾਉਣਾ ਹੈ। ਇਹ ਤਦ ਹੁੰਦਾ ਹੈ ਜੇ ਪਸ਼ੂ ਮਨੁੱਖ ਨੂੰ ਭਾਵ ਮਨ ਨੂੰ ਗਿਆਨ ਹੋਵੇ ਜਾਂ ਮਨ ਤੇ ਆਤਮਾ ਦਾ ਸੰਯੋਗ ਹੋਵੇ।

### (ਅ) ਗੁਰ

ਗੁਰੂ ਗਿਆਨ ਰੂਪ ਹੈ। ਗੁਰੂ ਮਨ ਨੂੰ ਗਿਆਨ ਦਾ ਪ੍ਰਕਾਸ਼ ਦਿੰਦਾ ਹੈ। ਗਿਆਨ ਦੇ ਕੇ ਉਸ ਨੂੰ ਹਉਮੈ ਵਿਚੋਂ ਕਢਦਾ ਹੈ। ਗਿਆਨ ਇਹ ਹੈ ਕਿ ਤੂੰ ਕੁਝ ਨਹੀਂ ਏਂ, ਪਰਮਾਤਮਾ ਸਭ ਕੁਝ ਹੈ। ਤੂੰ ਉਸ ਦਾ ਅੰਸ਼, ਅਣੂ, ਕਿਣਕਾ ਏਂ। ਤੂੰ ਉਸ ਵਿਚ ਮਿਲਣ ਦਾ ਜਤਨ ਕਰ। ਉਸ ਵਿਚ ਮਿਲਣਾ ਹੀ ਮੁਕਤੀ ਹੈ। ਇਹ ਹਉਮੈ ਤੋਂ ਮੁਕਤੀ ਹੈ।

### (ੲ) ਨਾਮ

ਗੁਰੂ ਮਨ ਦੀ ਹਉਮੈ ਨਾਸ਼ ਕਰਨ ਲਈ ਤੇ ਇਸ ਨੂੰ ਪਰਮਾਤਮਾ ਨਾਲ ਮਿਲਾਣ ਲਈ ਪਰਮਾਤਮਾ ਨੂੰ ਪ੍ਰੇਮ ਕਰਨਾ ਦਸਦਾ ਹੈ। ਪ੍ਰੇਮ ਦੁਆਰਾ ਉਸ ਨਾਲ ਮੇਲ ਹੁੰਦਾ ਹੈ। ਪ੍ਰੇਮ ਕਰਨ ਦਾ ਤਰੀਕਾ ਨਾਮ ਸਿਮਰਨਾ ਹੈ। ਨਾਮ ਦੀ ਸਾਧਨਾ ਗੁਰਮਤਿ ਦਾ ਸਭ ਤੋਂ ਮਹਾਨ ਸਿਧਾਂਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਾਰ ਵਾਰ ਨਾਮ ਸਿਮਰਨ, ਜਪਣ, ਧਿਆਉਣ ਦੀ ਪ੍ਰੇਰਨਾ ਹੈ। ਗੁਰੂ, ਸੰਗਤ, ਸਾਧੂ, ਸਾਧ ਸੰਗ, ਕੀਰਤਨ ਤੇ ਸੇਵਾ ਨਾਮ ਪ੍ਰਾਪਤੀ ਦੇ ਸਾਧਨ ਹਨ। ਇਹ ਸਾਧਨ ਨਾਮ ਸਿਮਰਨ ਲਈ ਪ੍ਰੇਰਕ ਹਨ ਤੇ ਉਸਦੀ ਸੋਝੀ ਵੀ ਦਿੰਦੇ ਹਨ। ਗੁਰਮਤਿ ਵਿਚ ਵਾਹਿਗੁਰੂ ਦੇ ਨਾਮ ਦਾ ਜਪ ਕਰਨਾ ਦੱਸਿਆ ਹੈ। ਜਪ ਮੁੱਢਲੇ ਰੂਪ ਵਿਚ ਵਾਹਿਗੁਰੂ ਦਾ ਰਟਨ ਹੈ। ਇਹ ਰਟਨ ਮਨ, ਬਿਰਤੀ ਟਿਕਾ ਕ ਕਰਨਾ ਹੁੰਦਾ ਹੈ। ਇਸ ਵਿਚੋਂ ਅਲੋਕਿਕ ਰਸ ਮਿਲਦਾ ਹੈ। ਗੁਰਮਤਿ ਵਿਚ ਨਾਮ ਸਿਮਰਨ ਦੀ ਕੋਈ ਗੁੰਝਲਦਾਰ ਸਾਧਨਾ ਨਹੀਂ ਹੈ। ਭਾਰਤ ਵਿਚ ਬੜੀਆਂ ਬੜੀਆਂ ਗੁੰਝਲਦਾਰ, ਬੜੀਆਂ ਕਠਨ, ਸਰੀਰ ਨੂੰ ਤਪਾਣ ਵਾਲੀਆਂ ਸਾਧਨਾਂ ਰਹੀਆਂ ਹਨ ਤੇ ਹੁਣ ਵੀ ਹਨ। ਪਰ ਗੁਰਮਤਿ ਦਾ ਸਾਧਨ ਸਹਲ ਹੈ। ਸਹਜ ਵਾਲਾ ਹੈ, ਹਠ ਵਾਲਾ ਨਹੀਂ ਹੈ।

### (3) ਸਮਾਜ ਤੇ ਸਦਾਚਾਰ

ਹਿੰਦੁਸਤਾਨ ਦੇ ਕਈ ਚਿੰਤਕਾਂ ਤੇ ਵਿਚਾਰਵਾਨਾਂ ਨੇ ਇਹ ਕਿਹਾ ਹੈ ਕਿ ਮੁਕਤੀ ਦੀ ਪ੍ਰਾਪਤੀ ਲਈ ਗ੍ਰਿਹਸਤੀ ਜੀਵਨ ਤਿਆਗ ਕੇ, ਬਨਾਂ ਵਿਚ ਜਾ ਕੇ ਤੱਪ ਕਰਨਾ ਚਾਹੀਦਾ ਹੈ, ਜਾ ਤੀਰਥਾਂ ਤੇ ਭਰਮਣ ਕਰਦੇ ਰਹਿਣਾ ਚਾਹੀਦਾ ਹੈ ਜਾਂ ਵਰਤ-ਨੇਮ, ਯਗ ਆਦਿ ਕਰਨੇ ਚਾਹੀਦੇ ਹਨ। ਗੁਰਮਤਿ ਨੇ ਮੰਨਿਆ ਹੈ ਕਿ ਗ੍ਰਿਹਸਤੀ ਜੀਵਨ ਬਤੀਤ ਕਰਦਿਆਂ ਕਾਰ-ਵਿਹਾਰ ਕਰਦਿਆਂ, ਖਾਂਦਿਆਂ-ਪੀਂਦਿਆਂ, ਹਸਦਿਆਂ-ਖੇਡਦਿਆਂ, ਨਾਮ, ਜਪਣ ਨਾਲ ਮੁਕਤੀ ਪ੍ਰਾਪਤ ਹੋ ਜਾਂਦੀ ਹੈ। ਗੁਰਮਤਿ ਦਾ ਭਗਤੀ ਮਾਰਗ ਕਰਮ-ਕਾਂਡ, ਅਵਤਾਰ-ਪੂਜਾ

(ਮੂਰਤੀ ਪੂਜਾ), ਹਠ ਤੱਪ ਦਾ ਨਹੀਂ ਹੈ। ਪ੍ਰੇਮ, ਲਿਵ, ਲਗਨ ਨਾਲ ਧਿਆਨ ਵਿਚ ਨਾਮ ਜਪਣ ਦਾ ਹੈ। ਗ੍ਰਹਿਸਤੀ ਜੀਵਨ ਸਮਾਜਿਕ ਜੀਵਨ ਹੈ।

### (ੳ) ਸਦਾਚਾਰ

ਚੰਗੇ ਸਮਾਜਿਕ ਜੀਵਨ ਲਈ ਸਦਾਚਾਰ ਦੀ ਲੋੜ ਹੈ। ਹਰ ਮਨੁੱਖ ਸਮਾਜ ਦਾ ਹਰ ਵਿਅਕਤੀ, ਦਇਆ, ਸੰਤੋਖ, ਸੁਚ ਤੇ ਸੰਜਮ ਵਾਲਾ ਹੋਣਾ ਲੋੜੀਂਦਾ ਹੈ। ਨੇਕ ਤੇ ਪਰ-ਉਪਕਾਰੀ, ਸੇਵਾ ਭਾਵ ਵਾਲਾ ਹੋਣਾ ਚਾਹੀਦਾ ਹੈ। ਗੁਰਮਤਿ ਨੇ ਇਹ ਮੰਨਿਆ ਹੈ ਕਿ ਗੁਣਾਂ ਬਿਨਾ ਭਗਤੀ ਨਹੀਂ ਹੁੰਦੀ ਅਤੇ ਭਗਤੀ ਬਿਨਾਂ ਗੁਣ ਨਹੀਂ ਹੁੰਦੇ। ਨਾਮ ਸਿਮਰਨ ਨਾਲ ਮਨੁੱਖ ਵਿਚ ਉੱਚੇ ਸਦਾਚਾਰੀ ਗੁਣ ਪੈਦਾ ਹੋ ਜਾਂਦੇ ਹਨ। ਚੰਗਾ ਤੇ ਉੱਤਮ ਮਨੁੱਖ ਬਣਨਾ ਜ਼ਰੂਰੀ ਹੈ।

### (ਅ) ਸਮਾਜ

ਗ੍ਰਹਿਸਤ ਦੂਜਿਆਂ ਨਾਲ ਵਾਹ ਹੈ। ਘਰ ਵਿਚ ਸਾਕਾ-ਸਬੰਧੀਆਂ ਨਾਲ ਵਾਹ ਹੈ। ਬਾਹਰ ਸਾਥੀਆਂ, ਸਹਿਕਾਰੀਆਂ ਨਾਲ ਵਾਹ ਹੈ। ਇਸ ਬਾਰੇ ਵਿਚਾਰ ਵਿਚ ਸਦਾਚਾਰ ਦੀ ਲੋੜ ਹੈ। ਸੇਵਾ ਮੁਖ ਸਿਧਾਂਤ ਹੈ, ਵੰਡ ਛਕਣਾ ਗੁਰਮਤਿ ਹੈ। ਸੇਵਾ ਦਾ ਭਾਵ ਇਹ ਹੈ ਕਿ ਸਮਾਜ ਦੀ ਉਸਾਰੀ ਵਿਚ ਹਿਸਾ ਪਾਇਆ ਜਾਵੇ। ਗੁੰਝਲਦਾਰ ਰਸਮਾਂ ਰੀਤਾਂ ਵਲ ਗੁਰਮਤਿ ਨਹੀਂ ਜਾਂਦੀ, ਇਨ੍ਹਾਂ ਦੀ ਨਿਖੇਧੀ ਕਰਦੀ ਹੈ। ਸੇਵਾ, ਵੰਡ ਛਕਣਾ, ਪਰਉਪਕਾਰ ਹੀ ਸਮਾਜਿਕ ਉਸਾਰੀ ਕਰਦੇ ਹਨ।

### (ੲ) ਰਾਜ

ਜਿਸ ਪ੍ਰਕਾਰ ਦੇ ਸਮਾਜ ਤੇ ਰਾਜ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਲਪਨਾ ਹੈ, ਉਹ ਪਿਛਲੇ ਪੰਨਿਆਂ ਵਿਚ (ਮੂਲ ਮੰਤਰ, ਗੁਰੂ ਅਰਜਨ ਦੇਵ ਜੀ, ਭਗਤਿ ਰਵਿਦਾਸ ਜੀ) ਵਿਚ ਪੂਰੀ ਭਾਂਤ ਦਰਸਾਇਆ ਹੋਇਆ ਹੈ। ਗੁਰਮਤਿ ਉਹ ਸਮਾਜ ਤੇ ਰਾਜ ਚਿਤਵਦੀ ਹੈ ਜਿਥੇ ਨਾ ਕੋਈ ਕਿਸੇ ਨੂੰ ਭੈ ਦਿੰਦਾ ਹੈ, ਨਾ ਕਿਸੇ ਦੇ ਭੈ ਵਿਚ ਰਹਿੰਦਾ ਹੈ, ਨਾ ਕਿਸੇ ਨੂੰ ਬੰਧਨ ਵਿਚ ਰਖਦਾ ਹੈ, ਨਾ ਕਿਸੇ ਦੀ ਗੁਲਾਮੀ, ਬੰਧਨ ਵਿਚ ਰਹਿੰਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇਹ ਆਦਰਸ਼ ਦਸੇ ਹਨ :

(1) **ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ।**
**ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ। ੧੬।**

(2) **ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ।**
**ਨਾਨਕ ਸਭ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ। ੫੪।**
**(ਸ਼ਲੋਕ ਮਹਲਾ ੯।)**

ਗੁਰਮਤਿ ਦਾ ਪਰਯੋਜਨ ਇਹੋ ਜਿਹਾ ਮਨੁੱਖ, ਸਮਾਜ ਤੇ ਰਾਜ ਪੈਦਾ ਕਰਨਾ ਹੈ। ਪਰ ਸਾਰੀ ਗੱਲ ਦਾ ਕੇਂਦਰ ਮਨੁੱਖ ਹੀ ਹੈ। ਜੇ ਮਨੁੱਖ ਦੇਵਤਾ ਰੂਪ, ਉੱਚਾ-ਸੁੱਚਾ ਹੋ ਜਾਵੇ,

ਤਦ ਸਾਰਾ ਜੀਵਨ ਸੁੰਦਰ ਤੇ ਕਲਿਆਣਕਾਰੀ ਹੋ ਜਾਂਦਾ ਹੈ। ਦਰਸ਼ਨ, ਧਰਮ-ਸਾਧਨਾਂ ਤੇ ਸਦਾਚਾਰ ਮਨੁੱਖ ਨੂੰ ਦੇਵਤਾ ਬਣਾਉਣ ਲਈ ਜ਼ਰੂਰੀ ਹਨ। ਸਾਰਾ ਧਰਮ ਜੀਵਨ ਲਈ ਹੈ। ਚੰਗੇ ਜੀਵਨ ਲਈ ਚੰਗਾ ਮਨੁੱਖ ਚੰਗਾ ਜੀਵਨ ਬਣਾ ਸਕਦਾ ਹੈ।

## ਸੰਬੋਧਨ

ਇਸ ਪੁਸਤਕ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਕੁਝ ਜ਼ਰੂਰੀ ਗੱਲਾਂ ਦਸੀਆਂ ਗਈਆਂ ਹਨ। ਇਸ ਮਹਾਨ ਗ੍ਰੰਥ ਦੀ ਵਡਿਆਈ ਦਸੀ ਗਈ ਹੈ। ਪਰ ਗੁਰੂ ਨਾਨਕ ਦੇਵ ਜੀ ਦਾ ਕਥਨ ਹੈ 'ਸੁਣਿ ਵਡਾ ਆਖੈ ਸਭੁ ਕੋਇ, ਕੇਵਡੁ ਵਡਾ ਡੀਠਾ ਹੋਇ' ਇਸ ਕਥਨ ਦਾ ਭਾਵ ਇਹ ਹੈ ਕਿ ਸੁਣੀਆਂ, ਸੁਣਾਈਆਂ ਗੱਲਾਂ ਵਿਚ ਉਹ ਸੁਆਦ ਨਹੀਂ ਹੈ ਜੋ ਆਪ ਵੇਖੀਆਂ ਵਿਚ ਹੁੰਦਾ ਹੈ। ਖੋਜੀ ਤੇ ਚੰਗੇ ਸੂਝਵਾਨ ਦਾ ਕਰਤੱਵ ਇਹ ਹੁੰਦਾ ਹੈ ਕਿ ਉਸ ਨੇ ਜੋ ਕੁੱਝ ਪੜ੍ਹਿਆ, ਸੁਣਿਆ ਹੈ, ਉਸ ਨੂੰ ਆਪਣੀ ਮਿਹਨਤ ਨਾਲ ਆਪਣੇ ਤਜਰਬੇ ਵਿਚ ਦੇਖੇ, ਉਤਾਰੇ, ਪਰਖੇ ਤੇ ਤਦ ਮੰਨੇ। ਤੁਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਪ ਪਾਠ ਕਰੋ। ਉਸ ਦੇ ਦਰਸ਼ਨ ਕਰੋ, ਫਿਰ ਉਸ ਦੇ ਦੀਦਾਰ ਕਰੋ। ਗੁਰੂ ਗ੍ਰੰਥ ਸਾਹਿਬ ਨੂੰ ਪੜ੍ਹੋ, ਵਿਚਾਰੋ ਤੇ ਮੰਨੋ। ਪਾਠ ਪੜ੍ਹਨਾ ਹੈ, ਦਰਸ਼ਨ ਉਸ ਨੂੰ ਵਿਚਾਰਨਾ ਹੈ ਤੇ ਉਸ ਦੇ ਦਰਸ਼ਨ, ਫ਼ਲਸਫ਼ੇ ਨੂੰ ਸਮਝਣਾ ਹੈ, ਦੀਦਾਰ ਉਸਦੀ ਸਮੁਚੀ ਸਿਆਣਪ, ਸੁਭਾ, ਸ਼ਖਸੀਅਤ ਨੂੰ ਬੁਝਣਾ ਹੈ, ਉਸਦੇ ਆਤਮਿਕ ਮੰਡਲ ਵਿਚ ਪਰਵੇਸ਼ ਕਰਨਾ ਹੈ ਅਤੇ ਆਪ ਉਸ ਆਤਮਿਕ ਪੱਧਰ ਤੇ ਜਾਣਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ, ਗੁਰਬਾਣੀ ਦਾ ਆਪਣਾ ਰਸ ਹੈ ਜੋ ਅਤਿ ਮਿਠਾ ਤੇ ਸੁਖਾਵਾਂ ਹੈ। ਇਹ ਉਹ ਰਸ ਨਹੀਂ ਜੋ ਕਥਾ, ਕਹਾਣੀ, ਗਲਪ ਤਮਾਸ਼ਿਆਂ ਦਾ ਹੈ। ਇਸ ਦਾ ਰਸ ਆਤਮਿਕ ਹੈ, ਉਚਾ ਤੇ ਸ੍ਰੇਸ਼ਟ ਹੈ, ਪਰ ਕੋਈ ਵੀ ਰਸ ਕਿਸੇ ਹੋਰ ਦੇ ਭੋਗਿਆਂ ਸਾਨੂੰ ਨਹੀਂ ਪ੍ਰਾਪਤ ਹੋ ਸਕਦਾ। ਸਾਨੂੰ ਰਸ ਤਦ ਹੀ ਪ੍ਰਾਪਤ ਹੋ ਸਕਦਾ ਹੈ ਜੇ ਅਸੀਂ ਆਪ ਉਸ ਨੂੰ ਚਖੀਏ। ਤੁਹਾਨੂੰ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਤੇ ਦਰਸ਼ਨ-ਦੀਦਾਰ ਕਰਨ ਨਾਲ ਹੀ ਇਸਦੇ ਰਸ ਦਾ ਪਤਾ ਲਗੇਗਾ। ਐਸਾ ਕਰਨ ਨਾਲ ਤੁਹਾਨੂੰ ਇਸ ਤੋਂ ਹੋਣ ਵਾਲਾ ਮਾਨਸਿਕ, ਬੌਧਿਕ, ਆਤਮਿਕ ਲਾਭ ਹੋ ਸਕੇਗਾ।

ਇਹ ਭੁਲੇਖਾ ਹੈ ਕਿ ਗੁਰਬਾਣੀ ਬੜੀ ਕਠਨ ਹੈ। ਸਮਝ ਨਹੀਂ ਆਉਂਦੀ। ਜੇ ਹੋਰ ਕਈ ਪ੍ਰਕਾਰ ਦੇ ਗਿਆਨ, ਵਿਗਿਆਨ ਤੇ ਬਦੇਸ਼ੀ ਬੋਲੀਆਂ ਮਿਹਨਤ ਨਾਲ ਆ ਸਕਦੇ ਹਨ ਤਾਂ ਕੋਈ ਕਾਰਣ ਨਹੀਂ ਕਿ ਆਪਣੀ ਬੋਲੀ ਦੀ ਇਹ ਸ੍ਰੇਸ਼ਟ ਵਸਤੂ ਸਮਝ ਨਾ ਆਵੇ। ਮਿਹਨਤ ਦੀ ਲੋੜ ਹੈ। ਥੋੜ੍ਹਾ ਗੁਰਬਾਣੀ ਵਿਆਕਰਣ ਸਮਝਣ ਦੀ ਲੋੜ ਹੈ। ਪੁਸਤਕ ਰੂਪ ਵਿਚ ਗੁਰੂ ਗ੍ਰੰਥ ਸਾਹਿਬ ਦੀਆਂ ਸੰਚੀਆਂ, ਪੋਥੀਆਂ ਪ੍ਰਾਪਤ ਹਨ। ਐਸੀਆਂ ਪੋਥੀਆਂ ਹਨ ਜਿਨ੍ਹਾਂ ਵਿਚ ਅਰਥ ਵੀ ਨਾਲ ਲਿਖੇ ਹੋਏ ਹਨ। ਅਭਿਆਸ ਨਾਲ ਸਭ ਕੁਝ ਹੋ ਜਾਂਦਾ ਹੈ। ਤੁਸੀਂ ਆਪ ਪੜ੍ਹੋ।

ਕਿਸੇ ਦੇ ਖਾਧਿਆਂ ਤੁਹਾਡੀ ਤ੍ਰਿਪਤੀ ਨਹੀਂ ਹੋ ਸਕਦੀ। ਤੁਸੀਂ ਆਪ ਨਾਮ ਜਪੋ। ਕਿਸੇ ਸਿਧਾਂਤ ਨੂੰ ਅਜ਼ਮਾਏ ਬਿਨਾਂ ਨਾ ਸੁਟ ਦਿਓ। ਨਾਮ ਸਿਮਰਨ ਨਾਲ ਹੀ ਰਵਿਦਾਸ, ਨਾਮਦੇਵ, ਕਬੀਰ ਤੇ ਗੁਰੂ ਸਾਹਿਬਾਨ ਵਿਚ ਇਤਨਾ ਆਤਮਿਕ, ਮਾਨਸਿਕ ਬਲ ਪੈਦਾ ਹੋਇਆ। ਅਨੇਕ ਸੰਤਾਂ ਨੇ ਨਾਮ ਮਾਰਗ ਨੂੰ ਅਜ਼ਮਾਇਆ। ਸਿਮਰਨ, ਜਪਣ, ਰਟਣ, ਦਾ ਸਿਧਾਂਤ ਵਿਦਿਆਰਥੀ ਜੀਵਨ ਦਾ ਮੂਲ ਸਿਧਾਂਤ ਹੈ। ਤੁਸੀਂ ਨਾਮ ਦਾ ਸਿਮਰਨ ਕਰ ਕੇ ਦੇਖੋ। ਗੁਰੂ ਗ੍ਰੰਥ ਸਾਹਿਬ ਦੇ ਸਾਰੇ ਭੇਤ ਖੁਲ੍ਹਦੇ ਜਾਣਗੇ।

# ਮਹਾਨ ਗ੍ਰੰਥ ਸੀਰੀਜ਼ ਦੀਆਂ ਹੋਰ ਪੁਸਤਕਾਂ

1. ਵੇਦ
2. ਭਗਵਤ ਗੀਤਾ
3. ਕੁਰਾਨ ਸ਼ਰੀਫ਼
4. ਬਾਈਬਲ





ਭਾਸ਼ਾ ਵਿਭਾਗ